ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਸਤੰਬਰ-ਅਕਤੂਬਰ '97

ਦਾ ਤਰਜਮਾਨ

6/-

# ਤਰਕਸ਼ੀਲ



ਮੰਗਲ ਗ੍ਰਹਿ ਸਬੰਧੀ ਫੈਲੇ ਅੰਧ-ਵਿਸ਼ਵਾਸ਼ ਦੇ ਹਨ੍ਹੇਰੇ ਨੂੰ ਚੀਰਦੀ ਅਤੇ ਜੋ ਜੋਤਸ਼ੀਆਂ ਦੇ ਝੂਠ ਨੂੰ ਨੰਗਾ ਕਰਦੀ, ਵਿਗਿਆਨ ਦੀ ਇੱਕ ਹੋਰ ਪ੍ਰਾਪਤੀ। 4 ਜੁਲਾਈ 1997 ਨੂੰ "ਸਾਜੱਰਨਰ ਰੋਵਰ" ਪ੍ਰਯੋਗਸ਼ਾਲਾ ਦੁਆਰਾ ਮੰਗਲ ਗ੍ਰਹਿ ਤੇ ਚਟਾਨਾਂ ਦੇ ਅਧਿਐਨ ਦੀ ਇਕ ਤਸਵੀਰ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ............................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਅਗਲੇ ਪੰਨਿਆਂ ਉਤੇ ਵਿਸ਼ੇਸ



  

ਪਿਛਲੇ ਅੰਕ ਤੋਂ ਸ਼ੁਰੂ ਕੀਤੀ ਗਈ ਤਰਕਸ਼ੀਲ ਭਵਨ ਦੀ ਫੰਡ ਮੁਹਿੰਮ ਨੂੰ ਭਰਪੂਰ ਹੁੰਗਾਰਾ ਮਿਲ ਰਿਹਾ ਹੈ ਪਰ ਇਸ ਵਿੱਚ ਜਿਆਦਾ ਯੋਗਦਾਨ ਲੁਧਿਆਣਾ ਇਕਾਈ ਦਾ ਹੀ ਪੈ ਰਿਹਾ ਹੈ। ਬਾਕੀ ਇਕਾਈਆਂ ਨੂੰ ਵੀ ਇਸ ਸਬੰਧੀ ਵਧੇਰੇ ਸਰਗਰਮੀ ਨਾਲ ਕੋਸ਼ਿਸ਼ਾ ਕਰਨ ਦੀ ਜਰੂਰਤ ਹੈ। ਇਸ ਮਹੀਨੇ ਆਈ ਸਹਾਇਤਾ ਦਾ ਵਿਸਥਾਰਿਤ ਵੇਰਵਾ ਸਫਾ 39 'ਤੇ ਦਿੱਤਾ ਗਿਆ ਹੈ। ਹੁਣ ਤੀਕ ਹੋਇਆ ਕੁਲ ਫੰਡ ਹੇਠ ਦਿੱਤੇ ਅਨੁਸਾਰ ਹੈ : -

| | |
|---|---|
| **ਇਸ ਮਹੀਨੇ ਤਰਕਸ਼ੀਲ ਭਵਨ ਲਈ ਆਈ ਕੁੱਲ ਸਹਾਇਤਾ** | **22970/-** |
| **ਪਹਿਲਾਂ ਪ੍ਰਾਪਤ ਹੋਈ ਸਹਾਇਤਾ** | **68300/-** |
| **ਕੁਲ ਜੋੜ** | **91270/-** |

ਇਸ ਤੋਂ ਇਲਾਵਾ ਹੇਠ ਲਿਖੇ ਵਿਅਕਤੀਆਂ ਵੱਲੋਂ ਤਰਕਸ਼ੀਲ ਭਵਨ ਲਈ ਹਰ ਮਹੀਨੇ ਨਿਯਮਤ ਤੌਰ ਤੇ ਸਹਾਇਤਾਂ ਦੇਣ ਦਾ ਫੈਸਲਾ ਕੀਤਾ ਗਿਆ

| | |
|---|---|
| 1. ਮਿਸਜ਼ ਮਨਜੀਤ ਕੌਰ, ਐਮ. ਐਮ. ਸੈਣੀ ਪਬਲਿਕ ਸਕੂਲ, ਲੁਧਿਆਣਾ | 200 ਰੁਪਏ ਪ੍ਰਤੀ ਮਾਹ |
| 2. ਸ੍ਰੀ ਅਸ਼ੋਕ ਕੁਮਾਰ ਜਨ. ਸਕੱਤਰ, ਤਰਕਸ਼ੀਲ ਸੁਸਾਇਟੀ ਪੰਜਾਬ | 500 ਰੁਪਏ ਪ੍ਰਤੀ ਮਾਹ |
| 3. ਸ੍ਰੀ ਦਲਬੀਰ ਸਿੰਘ, ਮੁੱਖ ਪ੍ਰਬੰਧਕ, ਤਰਕਸ਼ੀਲ | 500 ਰੁਪਏ ਪ੍ਰਤੀ ਮਾਹ |
| 4. ਸ੍ਰੀ ਜਸਵੰਤ ਜੀਰਖ, ਪ੍ਰਧਾਨ ਇਕਾਈ ਲੁਧਿਆਣਾ | 500 ਰੁਪਏ ਪ੍ਰਤੀ ਮਾਹ |
| 5. ਸ੍ਰੀ ਨਿਰਮਲ ਸਿੰਘ, ਸਕੱਤਰ ਇਕਾਈ ਲੁਧਿਆਣਾ | 500 ਰੁਪਏ ਪ੍ਰਤੀ ਮਾਹ |

## ਪਾਠਕਾਂ ਦੇ ਨਾਮ

ਪਿਛਲੇ ਅੰਕ ਨਾਲ ਤਰਕਸ਼ੀਲ ਦੀ ਛਪਣ ਗਿਣਤੀ **ਦਸ ਹਜ਼ਾਰ** ਤੋਂ ਟੱਪ ਗਈ ਹੈ। ਇਹ ਤਰਕਸ਼ੀਲ ਵਿਚਾਰਾਂ ਦੀ ਸਾਰਥਿਕਤਾ ਅਤੇ ਪਾਠਕਾਂ ਦੇ ਸਰਗਰਮ ਸਹਿਯੋਗ ਨਾਲ ਹੀ ਸੰਭਵ ਹੋ ਸਕਿਆ। ਸੂਝਵਾਨ ਪਾਠਕਾਂ ਨੂੰ ਅਪੀਲ ਹੈ ਕਿ ਉਹ ਇਸ ਵਰ੍ਹੇ ਦੇ ਅੰਤ ਤੱਕ ਤਰਕਸ਼ੀਲ ਸੋਸਾਇਟੀ ਪੰਜਾਬ ਵੱਲੋਂ ਮਿਥੇ ਹੋਏ ਟੀਚੇ 15000 ਨੂੰ ਪੂਰਾ ਕਰਨ ਲਈ ਜੋਰਦਾਰ ਹੰਭਲਾ ਮਾਰਨ। ਜਨਮ-ਦਿਨਾਂ, ਵਿਆਹਾਂ ਜਾਂ ਹੋਰ ਅਹਿਮ ਮੌਕਿਆਂ ਤੇ ਤੁਸੀਂ ਆਪਣੇ ਦੋਸਤਾਂ ਮਿਤਰਾਂ ਨੂੰ ਇਸ ਪਰਚੇ ਦਾ ਸਾਲਾਨਾ/ਜੀਵਨ ਚੰਦਾ ਤੋਹਫ਼ੇ ਵਜੋਂ ਦੇਣ ਦੀ ਨਵੀ ਪਿਰਤ ਪਾ ਸਕਦੇ ਹੋ।




## ਤਰਕਸ਼ੀਲ

*ਮੁੱਖ ਸੰਪਾਦਕ :*
ਰਾਜਿੰਦਰ ਪਾਲ ਸਿੰਘ (ਡਾ.)

*ਸੰਪਾਦਕੀ ਬੋਰਡ :*
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਖੁਸ਼ਵੰਤ ਬਰਗਾੜੀ
ਰਾਮ ਸਵਰਨ ਸਿੰਘ

*ਰਚਨਾਵਾਂ ਭੇਜਣ ਲਈ ਪਤਾ :*
ਦਫ਼ਤਰ 'ਤਰਕਸ਼ੀਲ'
59/11, ਜਵਾਹਰ ਨਗਰ,
ਸਾਹਮਣੇ ਬੱਸ ਅੱਡਾ,ਲੁਧਿਆਣਾ

*ਸੰਪਰਕ ਤੇ ਚੰਦੇ ਭੇਜਣ ਲਈ ਪਤਾ :*
ਅਸ਼ੋਕ ਕੁਮਾਰ
ਜਨਰਲ ਸਕੱਤਰ,
59/11, ਜਵਾਹਰ ਨਗਰ,
ਸਾਹਮਣੇ ਬੱਸ ਅੱਡਾ,ਲੁਧਿਆਣਾ

*ਚੰਦੇ :*
ਲਾਈਫ਼ : 300 ਰੁਪਏ
ਸਾਲਾਨਾ : 30 ਰੁਪਏ
ਵਿਦੇਸ਼ : 3 ਪੌਂਡ ਜਾਂ 5 ਡਾਲਰ

ਮਾਲਕ ਅਤੇ ਪ੍ਰਕਾਸ਼ਕ ਸ੍ਰੀ ਅਵਤਾਰ ਗੋਂਦਾਰਾ ਨੇ ਏਵਰੀ ਪ੍ਰਿੰਟਰਜ਼ ਜਲੰਧਰ ਸ਼ਹਿਰ ਤੋਂ ਛਪਵਾ ਕੇ ਜ਼ਿਲ੍ਹਾ ਕਚਹਿਰੀਆਂ, ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਰ (ਪੰਜਾਬ) ਚੰਡੀਗੜ੍ਹ :17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


# ਸੰਪਾਦਕੀ

ਆਮ ਤੌਰ 'ਤੇ ਕਿਹਾ ਜਾਂਦਾ ਹੈ ਕਿ ਪਿਛਲੇ ਇੱਕ ਹਜ਼ਾਰ ਸਾਲਾਂ ਵਿੱਚ ਜਿੰਨੀ ਵਿਗਿਆਨਕ ਤਰੱਕੀ ਹੋਈ, ਉਨੀ ਪਿਛਲੀ ਇੱਕ ਸਦੀ ਵਿੱਚ ਹੋ ਗਈ ਅਤੇ ਜਿੰਨੀ ਪਿਛਲੇ ਇੱਕ ਸਦੀ ਵਿੱਚ ਹੋਈ ਉਨੀ ਪਿਛਲੇ ਇੱਕ ਦਹਾਕੇ ਵਿੱਚ ਹੋ ਗਈ ਹੈ। ਅੱਜ ਸਥਿਤੀ ਇਹ ਆ ਗਈ ਹੈ ਕਿ ਪਿਛਲੇ ਦਹਾਕੇ ਵਿੱਚ ਜਿੰਨੀਆਂ ਨਵੀਆਂ ਖੋਜਾਂ ਹੋਈਆਂ ਹਨ ਅੱਜ ਇੱਕ ਸਾਲ ਵਿੱਚ ਹੋਣ ਦੀ ਉਮੀਦ ਹੈ। ਭਾਵੇਂ ਅੱਜ ਹੋ ਰਹੀਆਂ ਖੋਜਾਂ ਦਾ ਅਧਾਰ ਸਦੀਆਂ ਦੀ ਮਿਹਨਤ ਹੀ ਹੈ ਪਰ ਫੇਰ ਵੀ ਨਵੀਆਂ ਖੋਜਾਂ ਗਿਆਨ ਦੇ ਨਵੇਂ ਦਿਸਹੱਦਿਆਂ ਦੀ ਦੱਸ ਪਾਉਂਦੀਆਂ ਹਨ। ਉਦਾਹਰਨ ਵਜੋਂ ਇਸੇ ਸਾਲ ਹੀ ਜਾਨਵਰ ਦਾ ਕਲੋਨ ਬਣਾਉਣਾ ਸੰਭਵ ਹੋਇਆ ਹੈ, ਜਿਸਤੋਂ ਮਨੁੱਖੀ ਕਲੋਨ ਦੀਅ ਸੰਭਾਵਨਾਵਾਂ ਉਜਾਗਰ ਹੋਈਆਂ ਹਨ। ਇਸ ਸਾਲ ਹੀ ਮਨੁੱਖ ਨੇ ਅਜਿਹਾ ਰੋਬੋਟ ਤਿਆਰ ਕੀਤਾ ਹੈ, ਜਿਸਨੇ ਸ਼ਤਰੰਜ ਜਿਹੀ ਗੁੰਝਲਦਾਰ ਦਿਮਾਗੀ ਖੇਡ ਵਿੱਚ ਮਨੁੱਖ ਨੂੰ ਮਾਤ ਦੇ ਦਿੱਤੀ ਹੈ। ਇਸੇ ਸਾਲ ਹੀ ਮਨੁੱਖ ਨੇ ਪਹਿਲੀ ਵਾਰ ਮੰਗਲ ਉਪਗ੍ਰਹਿ ਉਪਰ ਆਪਣੀ 'ਪਾਥਫਾਈਂਡਰ' ਨਾਂ ਦੀ ਗੱਡੀ ਜਾ ਉਤਾਰੀ ਹੈ।

ਇਨ੍ਹਾਂ ਵਿਗਿਆਨਕ ਖੋਜਾਂ ਨੇ ਅਧਿਆਤਮਿਕ ਫਲਸਫ਼ੇ ਅੱਗੇ ਪ੍ਰਸ਼ਨ ਚਿੰਨ੍ਹ ਲਾਏ ਹਨ। ਮਨੁੱਖ ਦੇ ਸੰਘਰਸ਼ ਦਾ ਗੌਰਵ ਸਥਾਪਿਤ ਕੀਤਾ ਹੈ। ਅਜਿਹੀਆਂ ਖੋਜਾਂ ਮਨੁੱਖ ਅੱਗੇ ਨਵੀਆਂ ਸਮੱਸਿਆਵਾਂ, ਨਵੀਆਂ ਚਣੌਤੀਆਂ ਜਗਾਉਂਦੀਆਂ ਹਨ। ਮਨੁੱਖ ਨੂੰ ਕੁਝ ਨਵਾਂ ਸੋਚਣ ਲਈ ਉਤਸ਼ਾਹ ਜਗਾਉਂਦੀਆਂ ਹਨ। ਮਨੁੱਖੀ ਜੀਵਨ ਪੱਧਰ ਨੂੰ ਉਪਰ ਚੁੱਕਣ ਵਿੱਚ ਸਹਾਇਤਾ ਕਰਦੀਆਂ ਹਨ। ਇਸੇ ਕਾਰਨ ਅਜਿਹੀਆਂ ਖਬਰਾਂ ਮਨੁੱਖੀ ਮਨ ਵਿੱਚ ਖੁਸ਼ੀ ਜਗਾਉਂਦੀਆਂ ਹਨ।

ਪਰ ਇਹ ਸਾਰੀਆਂ ਖਬਰਾਂ 'ਬਾਹਰ' 'ਵਿਦੇਸ਼' ਦੀਆਂ ਹਨ। ਸਾਡੇ ਦੇਸ਼ ਦੇ ਸਭ ਤੋਂ ਉੱਨਤ ਸੂਬੇ ਪੰਜਾਬ ਵਿੱਚ ਪਿਛਲੇ ਮਹੀਨੇ ਹੁਸ਼ਿਆਰਪੁਰ ਜਿਲ੍ਹੇ ਦੇ ਜਨੌੜੀ ਪਿੰਡ ਵਿੱਚ ਤਾਂਤਰਿਕਾਂ ਨੇ ਦੋ ਵਿਅਕਤੀਆਂ (ਇੱਕ ਲੜਕਾ ਅਤੇ ਇੱਕ ਲੜਕੀ) ਨੂੰ ਕੁੱਟ ਕੁੱਟ ਕੇ ਮਾਰ ਦਿੱਤਾ ਅਤੇ ਅੱਗ ਲਾਕੇ ਸਾੜ ਦਿੱਤਾ ਜਦੋਂ ਕਿ ਇੱਕ ਹੋਰ ਲੜਕੀ ਨੂੰ ਨੰਗਾ ਕਰਕੇ ਸਾੜਨ ਦੀ ਕੋਸ਼ਿਸ਼ ਕੀਤੀ ਗਈ। ਹੈਰਾਨੀ ਦੀ ਗੱਲ ਹੈ ਕਿ ਇਹ ਸਭ ਕੁਝ ਰੋਗੀਆਂ ਅੰਦਰੋਂ ਬਦਰੂਹਾਂ ਕੱਢਣ ਦੇ ਨਾਂ ਥੱਲੇ ਪਾਗਲ ਤਾਂਤਰਿਕਾਂ ਨੇ ਕੀਤਾ ਹੈ। ਇਸੇ ਹੀ ਮਹੀਨੇ ਬਰਨਾਲੇ ਨੇੜੇ ਇੱਕ ਵਹਿਮਾਂ-ਭਰਮਾਂ ਤੋਂ ਮੁਕਤ ਤਰਕਸ਼ੀਲ ਵਿਚਾਰਾਂ ਵਾਲੇ ਵਿਅਕਤੀ ਨੂੰ ਧੱਕੇ ਨਾਲ ਜਮੀਨ ਦੱਬੀ ਬੈਠੇ ਸਾਧ ਨੇ ਕਤਲ ਕਰ ਦਿੱਤਾ। ਹਰ ਸਾਲ ਇੱਕ-ਅੱਧ ਉਲਾਦ ਖਾਤਰ ਬੱਚਿਆਂ ਦੇ ਬਲੀ ਦੇਣ ਦੀ ਘਟਨਾ ਘਟ ਜਾਂਦੀ ਹੈ। ਇਸ ਮਹੀਨੇ ਵੀ ਬਲੀ ਦੀ ਖਬਰ ਛਪੀ ਹੈ। ਇਹ ਸਾਰੀਆਂ ਖਬਰਾਂ ਸੂਝਵਾਨ ਚਿੰਤਨਸ਼ੀਲ ਮਨਾਂ ਵਿੱਚ ਉਦਾਸੀ ਪੈਦਾ ਕਰਦੀਆਂ ਹਨ।

ਅੱਜ ਲੋੜ ਹੈ ਕਿ ਇਸ ਉਦਾਸੀ ਨੂੰ ਅੰਧਵਿਸ਼ਵਾਸਾਂ ਖਿਲਾਫ਼ ਸੰਘਰਸ਼ ਵਿੱਚ ਰੋਹ ਅੰਦਰ ਪਲਟਿਆ ਜਾਵੇ। ਅੰਧਵਿਸ਼ਵਾਸੀ ਦੀ ਹਨੇਰੀ ਰਾਤ ਨੂੰ ਖਤਮ ਕਰਨ ਲਈ ਹਰ ਵਿਅਕਤੀ ਅੰਦਰ ਤਰਕ ਦੀ ਮਸ਼ਾਲ ਜਲਾਈ ਜਾਵੇ। ਇਸ ਲਈ ਤਰਕਸ਼ੀਲ ਸੁਸਾਇਟੀ ਜਿਥੇ ਲੋਕਾਂ ਤੋਂ ਸਹਿਯੋਗ ਦੀ ਆਸ ਕਰਦੀ ਹੈ ਉਥੇ ਸਰਕਾਰ ਤੋਂ ਮੰਗ ਕਰਦੀ ਹੈ ਕਿ 'ਜਨੌੜੀ ਕੇਸ' ਦੇ ਦੋਸ਼ੀਆਂ ਨੂੰ ਸਜਾ ਦਿੱਤੀ ਜਾਵੇ। ਅਜਿਹੀ ਭੈੜੀ ਘਟਨਾ ਦੁਬਾਰਾ ਨਾ ਵਾਪਰੇ ਇਸ ਲਈ ਅਜਿਹੇ ਡੇਰਿਆਂ ਦੀਆਂ ਗਤੀਵਿਧੀਆਂ 'ਤੇ ਮੈਜਿਕ ਰੈਮਡੀਜ਼ ਐਕਟ ਅਧੀਨ ਰੋਕ ਲਾਈ ਜਾਵੇ। ਸਰਕਾਰੀ ਅਤੇ ਗੈਰ-ਸਰਕਾਰੀ ਥਾਵਾਂ ਉਤੇ ਕਥਿਤ ਧਾਰਮਿਕ ਸਥਾਨਾਂ ਦੇ ਨਾਂ ਥੱਲੇ ਕੀਤੇ ਕਬਜੇ ਤੁਰੰਤ ਛੁਡਾਏ ਜਾਣ।

# ਤਰਕਸ਼ੀਲਾਂ ਦੀ ਮੁਹਿੰਮ ਪੜ੍ਹੇ ਲਿਖੇ ਅਨਪੜ੍ਹਾਂ ਨੂੰ ਪੜ੍ਹਾਉਣ ਦੀ ਮੁਹਿੰਮ ਹੈ - ਸ. ਬਲਵੰਤ ਸਿੰਘ ਰਾਮੂਵਾਲੀਆ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ 7 ਅਗਸਤ 1997 ਨੂੰ ਨਹਿਰੂ ਸਿਧਾਂਤ ਕੇਂਦਰ ਲੁਧਿਆਣਾ ਵਿਖੇ 'ਪਛੜੇ ਵਰਗਾਂ ਵਿੱਚ ਅੰਧਵਿਸ਼ਵਾਸ' ਦੇ ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ। ਇਸ ਸੈਮੀਨਾਰ ਵਿੱਚ ਸ੍ਰੀ ਬਲਵੰਤ ਸਿੰਘ ਰਾਮੂਵਾਲੀਆ, ਕੇਂਦਰੀ ਸਮਾਜ ਭਲਾਈ ਮੰਤਰੀ, ਨੇ ਮੁੱਖ ਮਹਿਮਾਨ ਵਜੋਂ ਸ਼ਿਰਕਤ ਕੀਤੀ। ਨਹਿਰੂ ਸਿਧਾਂਤ ਕੇਂਦਰ ਦੇ ਹਾਲ ਦੇ ਬਾਹਰਵਾਰ ਸੁਸਾਇਟੀ ਵੱਲੋਂ ਵਿਗਿਆਨਕ ਸੋਚ ਦਾ ਸੁਨੇਹਾ ਦਿੰਦੀ ਹੋਈ ਪ੍ਰਦਰਸ਼ਨੀ ਲਾਈ ਗਈ ਸੀ। ਰਾਮੂਵਾਲੀਆ ਜੀ ਨੇ ਕਾਫ਼ੀ ਗਹੁ ਨਾਲ ਪ੍ਰਦਰਸ਼ਨੀ ਦਾ ਮੁਆਇਨਾ ਕੀਤਾ।

ਸੈਮੀਨਾਰ ਦੀ ਸ਼ੁਰੂਆਤ ਆਰਟ ਸੈਂਟਰ ਸਮਰਾਲਾ ਵੱਲੋਂ ਪੇਸ਼ ਕੋਰੀਉਗ੍ਰਾਫ਼ੀ 'ਮੈਂ ਧਰਤੀ ਪੰਜਾਬ ਦੀ... ਨਾਲ ਹੋਈ। ਇਸ ਕੋਰੀਉਗ੍ਰਾਫ਼ੀ ਨਾਲ ਜਿੱਥੇ ਹੋਰ ਦਰਸ਼ਕ ਕਾਫ਼ੀ ਗੰਭੀਰ ਹੋ ਗਏ ਉਥੇ ਰਾਮੂਵਾਲੀਆ ਜੀ ਵੀ ਆਪਣੀਆਂ ਅੱਖਾਂ ਵਿੱਚੋਂ ਹੰਝੂ ਨਾ ਰੋਕ ਸਕੇ। ਉਨ੍ਹਾਂ ਕੋਰੀਉਗ੍ਰਾਫ਼ੀ ਦੀ ਮੁੱਖ ਕਲਾਕਾਰ ਬਲਜਿੰਦਰ ਕੌਰ ਨੂੰ ਮੌਕੇ ਤੇ ਹੀ ਦਸ਼ ਹਜ਼ਾਰ ਰੁਪਏ ਨਕਦ ਇਨਾਮ ਦੇ ਕੇ ਹੌਸਲਾ ਵਧਾਇਆ। ਜਸਵੰਤ ਜੀਰਖ, ਨਿਰਮਲ ਸਿੰਘ ਅਤੇ ਸ਼ਾਹਕੋਟ ਇਕਾਈ ਦੇ ਮੈਂਬਰਾਂ ਨੇ ਜਾਦੂ ਦੇ ਟਰਿੱਕਾਂ ਪਿੱਛੇ ਕੰਮ ਕਰਦੇ ਅਸਲ ਕਾਰਨਾਂ ਬਾਰੇ ਸਮਝਾਇਆ।

ਸੈਮੀਨਾਰ ਦੇ ਮੁੱਖ ਵਿਸ਼ੇ 'ਪਛੜੇ ਵਰਗਾਂ ਵਿੱਚ ਅੰਧਵਿਸ਼ਵਾਸਾਂ ਦੀ ਸਮੱਸਿਆ' 'ਤੇ ਕੁੰਜੀਵਤ ਪਰਚਾ ਸ੍ਰੀ ਰਾਜਪਾਲ ਸਿੰਘ ਨੇ ਪੜ੍ਹਿਆ। ਉਨ੍ਹਾਂ ਆਪਣੇ ਪਰਚੇ ਵਿੱਚ ਪਛੜੇ ਵਰਗਾਂ ਵਿੱਚ ਵਹਿਮ ਭਰਮ ਉਪਜਣ ਦੇ ਕਾਰਨ, ਮੰਦੀਆਂ ਜੀਵਨ ਹਾਲਤਾਂ ਅਤੇ ਆਰਥਿਕ ਸਮਾਜਿਕ ਕਾਰਨਾਂ ਬਾਰੇ ਖੋਲ੍ਹ ਕੇ ਚਾਨਣਾ ਪਾਇਆ। ਪੇਪਰ ਵਿੱਚ ਪਛੜੇ ਵਰਗਾਂ ਵਿੱਚੋਂ ਵਹਿਮ ਭਰਮ ਖਤਮ ਕਰਨ ਲਈ ਲੋੜੀਂਦੇ ਯਤਨਾਂ ਦੀ ਤਤਕਾਲੀ ਲੋੜ ਬਾਰੇ ਵੀ ਦੱਸਿਆ ਗਿਆ। ਪੇਪਰ ਉਪਰੰਤ ਹੋਈ ਬਹਿਸ ਵਿੱਚ ਪ੍ਰੋ. ਬਾਵਾ ਸਿੰਘ (ਚੇਅਰਮੈਨ, ਘੱਟ ਗਿਣਤੀ ਕਮਿਸ਼ਨ), ਨੇ ਕਈ ਅਹਿਮ ਨੁਕਤੇ ਸਰੋਤਿਆਂ ਨਾਲ ਸਾਂਝੇ ਕੀਤੇ। ਉਹਨਾਂ ਕਿਹਾ ਕਿ ਵਹਿਮ ਭਰਮ ਫੈਲਣ ਦਾ ਸਭ ਤੋਂ ਵੱਡਾ ਕਾਰਨ ਗਰੀਬੀ ਅਤੇ ਅਨਪੜ੍ਹਤਾ ਹੈ। ਉਹਨਾਂ ਅਨੁਸਾਰ ਅਧਿਆਤਮਵਾਦ ਅਤੇ ਵਿਗਿਆਨਕ ਸੋਚ ਵਿੱਚ ਸ਼ੁਰੂ ਤੋਂ ਹੀ ਟਕਰਾਅ ਚੱਲਿਆ ਆ ਰਿਹਾ ਹੈ। ਜਿਸ ਵਿੱਚ ਜਿੱਤ ਹਮੇਸ਼ਾ ਵਿਗਿਆਨਕ ਸੋਚ ਦੀ ਹੀ ਹੁੰਦੀ ਆਈ ਹੈ। ਪੰਜਾਬੀ ਟ੍ਰਿਬਿਊਨ ਦੇ ਸਾਬਕਾ ਸੰਪਾਦਕ ਸ੍ਰੀ ਹਰਭਜਨ ਹਲਵਾਰਵੀ ਜੀ ਨੇ ਜਿੱਥੇ ਤਰਕਸ਼ੀਲ ਸੁਸਾਇਟੀ ਵੱਲੋਂ ਕੀਤੇ ਜਾ ਰਹੇ ਕੰਮਾਂ ਦੀ ਸ਼ਲਾਘਾ ਕੀਤੀ ਉਥੇ ਪਛੜੇ ਵਰਗਾਂ ਵਿੱਚੋਂ ਵਹਿਮ ਭਰਮਾਂ ਨੂੰ ਖਤਮ ਕਰਕੇ ਵਿਗਿਆਨਕ ਸੋਚ ਦਾ ਪਸਾਰ ਕਰਨ ਲਈ ਠੋਸ ਉਪਰਾਲੇ ਕਰਨ ਦੀ ਲੋੜ ਤੇ ਵੀ ਜੋਰ ਦਿੱਤਾ। ਅਵਤਾਰ ਸਿੰਘ ਮੁੱਲਾਂਪੁਰੀ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਕਿ ਜਦੋਂ ਤੱਕ ਸਾਡੇ ਸਮਾਜ ਵਿੱਚ ਵਹਿਮਾਂ ਭਰਮਾਂ ਦਾ ਰਾਜ ਰਹੇਗਾ ਉਦੋਂ ਤੱਕ ਸਾਡੀ ਮਾਨਸਿਕ, ਆਰਥਿਕ ਅਤੇ ਸਮਾਜਿਕ ਤਰੱਕੀ ਹੋ ਹੀ ਨਹੀਂ ਸਕਦੀ। ਤਰਕਸ਼ੀਲ ਸੁਸਾਇਟੀ ਵੱਲੋਂ ਕੀਤੇ ਜਾ ਰਹੇ ਯਤਨਾਂ ਦੀ ਉਹਨਾਂ ਨੇ ਭਰਪੂਰ ਸਰਾਹਨਾ ਕੀਤੀ।

ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਵੱਖ ਵੱਖ ਇਕਾਈਆਂ ਤੋਂ ਪਹੁੰਚੇ 800 ਤੋਂ ਵਧੇਰੇ ਸਰੋਤਿਆਂ ਨੂੰ ਸੰਬੋਧਿਤ ਹੁੰਦਿਆਂ ਬਲਵੰਤ ਸਿੰਘ ਰਾਮੂਵਾਲੀਆ ਨੇ ਆਪਣੀ ਡੇਢ ਘੰਟਾ ਲੰਬੀ ਤਕਰੀਰ ਵਿੱਚ ਆਪਣੀ ਦਿਲਚਸਪ ਸ਼ੈਲੀ ਰਾਹੀਂ ਬਹੁਤ ਸਾਰੇ ਅਹਿਮ ਅਤੇ ਗੰਭੀਰ ਨੁਕਤਿਆਂ ਨੂੰ ਛੋਹਿਆ। ਸਭ ਤੋਂ ਪਹਿਲਾਂ ਉਹਨਾਂ ਨੇ ਤਰਕਸ਼ੀਲ ਸੁਸਾਇਟੀ ਵੱਲੋਂ ਕਰਵਾਏ ਸੈਮੀਨਾਰ ਵਿੱਚ ਆਪਣੇ ਆਉਣ ਬਾਰੇ ਇਉਂ ਟਿੱਪਣੀ ਕੀਤੀ -

*ਮੇਰੇ ਲਈ ਖੁਸ਼ੀ ਦੀ ਗੱਲ ਹੈ ਕਿ ਤੁਸੀਂ 96 ਕਰੋੜ ਲੋਕ, ਜਿੱਥੇ ਸਿਆਸੀ ਲੀਡਰਾਂ ਦੀਆਂ ਹੇੜਾਂ ਦੀਆਂ ਹੇੜਾਂ ਫਿਰਦੀਆਂ ਹਨ, ਜਿੱਥੇ ਇੱਟ ਚੱਕੀ ਤੋਂ ਲੀਡਰ ਨਿਕਲਦਾ ਹੈ, ਮੇਰੇ ਲਈ ਏਦੂੰ ਖੁਸ਼ੀ ਦੀ ਗੱਲ ਕੀ ਹੋਵੇਗੀ ਕਿ ਸੁਸਾਇਟੀ ਵਿੱਚ ਭਾਸ਼ਨ ਦੇਣ ਲਈ ਤੁਸੀਂ ਮੈਨੂੰ ਸੱਦਾ ਦਿੱਤਾ। ਮੈਨੂੰ ਲਗਦਾ ਹੈ ਕਿ ਤੁਸੀਂ ਮੈਨੂੰ ਮੰਤਰੀ ਹੋਣ ਕਰ ਕੇ ਨਹੀਂ ਸੱਦਿਆ ਸਗੋਂ ਮੇਰੇ ਪਿਛੋਕੜ ਨੂੰ ਦੇਖਿਆ ਹੈ......ਸਿਆਸੀ ਲੀਡਰਾਂ ਨੂੰ ਤੁਹਾਡੇ ਵਿੱਚ ਆਉਣ ਦਾ ਸੌਦਾ ਪੁਗਦਾ ਨਹੀਂ ਪਰ ਮੈਂ ਆਇਆਂ ਤੇ ਤਿੱਖੀ ਧਾਰ ਤੇ ਤੁਰਕੇ ਆਇਆਂ।*

ਅੱਗੇ ਤਰਕਸ਼ੀਲ ਸੁਸਾਇਟੀ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ -

*ਮੇਰੀ ਨਜ਼ਰਾਂ ਵਿੱਚ ਤੁਹਾਡਾ ਸੰਘਰਸ਼ ਆਜ਼ਾਦੀ ਦੇ*



*ਸੰਘਰਸ਼ ਨਾਲੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ। ਮੈਂ ਤੁਹਾਡੇ ਸੰਘਰਸ਼ ਨੂੰ ਪ੍ਰਣਾਮ ਕਰਦਾ ਹਾਂ........ਤਰਕਸ਼ੀਲਾਂ ਦੀ ਮੁਹਿੰਮ ਪੜ੍ਹੇ ਲਿਖੇ ਅਨਪੜ੍ਹਾਂ ਨੂੰ ਪੜ੍ਹਾਉਣ ਦੀ ਕੋਸ਼ਿਸ਼ ਹੈ।......... ਜੀਹਨੂੰ ਮੈਂ ਸੱਚ ਸਮਝਿਆ ਉਹਦੇ ਨਾਲ ਖੜ੍ਹਦਾ ਹਾਂ। ਇਹ ਮੇਰੀ ਮਰਜ਼ੀ ਹੈ। ਮੈਂ ਹੁਣ ਸੱਚ ਥੋਨੂੰ ਸਮਝਦਾ ਹਾਂ।*

ਆਪਣੇ ਜਾਣੇ ਪਛਾਣੇ ਵਿਅੰਗਮਈ ਲਹਿਜੇ ਵਿੱਚ ਉਨ੍ਹਾਂ ਨੇ ਵਹਿਮਾਂ ਭਰਮਾਂ ਦੇ ਸ਼ਿਕਾਰ ਲੋਕਾਂ ਅਤੇ ਕਰਨੀ ਵਾਲੇ ਅਖਵਾਉਂਦੇ ਸਾਧਾਂ ਸੰਤਾਂ ਬਾਰੇ ਅਨੇਕਾਂ ਦਿਲਚਸਪ ਕਿੱਸੇ ਪੇਸ਼ ਕੀਤੇ ਜਿੰਨ੍ਹਾਂ ਨੇ ਹਾਜ਼ਰ ਵਿਅਕਤੀਆਂ ਨੂੰ ਖੂਬ ਪ੍ਰਭਾਵਿਤ ਕੀਤਾ। ਜਿਵੇਂ ਇੱਕ ਬਾਬੇ ਬਾਰੇ ਉਹਨਾਂ ਇਉਂ ਵਰਨਣ ਕੀਤਾ -

*ਉਹ ਬੰਦਾ ਕਹਿੰਦਾ ਇਹ ਸਾਧੂ ਬੈਠੇ ਆ, ਇਹ ਪਹੁੰਚੇ ਵੇ ਆ, ਇਹਦੀ ਸਿੱਧੀ ਆਤਮਾ ਪ੍ਰਮਾਤਮਾ ਨਾਲ ਗੱਲ ਹੁੰਦੀ ਆ ਰੋਜ਼। ਇਹਨਾਂ ਨੇ ਪੰਜ ਕਰੋੜ ਜੂਨੀ ਐਂ ਬੰਦੀ ਬਣਾਈਆਂ ਹੋਈਆਂ ਹਨ ਕਿ ਉਹਨਾਂ ਦੇ ਨਰਕ ਵਿੱਚ ਜਾਣ ਨੂੰ ਜੇ ਐਨ ਸਾਈਨ ਹੋਏ ਪਏ ਹੋਣ ਤਾਂ ਇਹਨਾਂ ਦੇ ਕੋ ਪੰਜ ਕਰੋੜ ਜੂਨੀਆਂ ਨਰਕ ਵਿੱਚ ਜਾਣੋਂ ਰੁਕ ਜਾਂਦੀਆਂ। ਇਹ ਐਡੇ ਬਾਬੇ ਆ। ਫਿਰ ਮੇਰੀ ਵਾਰੀ ਸੀ। ਸਾਰੀ ਸੰਗਤ ਬੈਠੀ 'ਚ ਮੈਂ ਕਿਹਾ 'ਬਾਬਾ ਜੀ ਮੇਰੇ ਨਾਲ ਅੱਖ ਤਾਂ ਮਿਲਾਇਓ। ਬਾਬਿਆਂ ਦੀ ਅੱਖ ਥੱਲੇ ਨੂੰ ਜਾਵੇ, ਜੂਨੀਆਂ ਛੁਡਾਉਣ ਵਾਲਿਆਂ ਦੀ। ਮੈਂ ਕਿਹਾ, 'ਓ ਲੋਕੋ, ਇਹ ਬਾਬਾ ਜੂਨੀਆਂ ਛੁਡਾਉਂਦਾ ਹੈ ਕਿ ਨਹੀਂ ਪੰਜ ਕਰੋੜ, ਮੈਨੂੰ ਨੀ ਪਤਾ ਪਰ ਅਠਾਰਾਂ ਦਿਨ ਹੋਗੇ ਕਸਟਮ 'ਚ ਅੜੇ ਨੂੰ ਮੈਂ ਕਢਾਇਆ ਸੀ।' ਮੈਂ ਆਖਿਆ 'ਬਾਬਾ ਜੀ ਦੱਸਾਂ ਸਮਾਨ ਕੀ ਕੀ ਸੀ।' ਕਹਿੰਦਾ 'ਨਾ ਗੁਰਮੁਖੋ ਏਦੂੰ ਅਗਾਂਹ ਨਾ ਬੋਲਿਓ।'*

ਏਵੇਂ ਕਨੇਡਾ 'ਚ ਭਾਰਤੀ ਔਰਤਾਂ ਦੇ ਚੌਕ ਵਿੱਚ ਨਹਾਉਂਦਿਆਂ ਹੋਇਆਂ ਫੜ੍ਹੇ ਜਾਣ ਦੀ ਖਬਰ ਉਤੇ ਟਿੱਪਣੀ ਕਰਦਿਆਂ ਉਹਨਾਂ ਕਿਹਾ -

ਤਵੀਤ ਇੱਥੋਂ ਕਰਾ ਕੇ ਲਿਜਾਂਦੀਆਂ ਤੇ ਨਹਾਉਂਦੀਆਂ ਕਨੇਡੇ ਦੇ ਚੁਰਸਤੇ ਵਿੱਚ ਬੈਠਕੇ ਐ। ਜਦੋਂ ਉਥੋਂ ਦੀ ਠੰਢ ਵਿੱਚ ਪਾਣੀ ਦੀ ਬਾਲਟੀ ਉਤੇ ਪਾਉਂਦੀਆਂ ਤਾਂ ਜੁੜ ਜਾਂਦੀਆਂ ਐ ਤੇ ਪੁਲਸ ਚੁੱਕ ਕੇ ਲਿਜਾਂਦੀ ਐ। ਉਹਨਾਂ ਕੋਲ ਸੁੰਢ, ਚੌਲ, ਮਾਹਾਂ ਦੀ ਦਾਲ, ਖੰਮ੍ਹਣੀ ਆਦਿ ਕਿੰਨਾ ਕੁਝ ਹੁੰਦਾ ਐ। ਜਦੋਂ ਰਪਟ ਲਿਖਦੇ ਐ ਉਦੋਂ ਉਥੋਂ ਦੀ ਪੁਲਸ ਨੂੰ ਖੰਮ੍ਹਣੀ ਦੀ ਅੰਗਰੇਜ਼ੀ ਨਹੀਂ ਆਉਂਦੀ !

ਮੀਡੀਏ ਦੇ ਰੋਲ ਬਾਰੇ ਉਹਨਾਂ ਨੇ ਬਹੁਤ ਸੋਰਥਕ ਵਿਚਾਰ ਪੇਸ਼ ਕੀਤੇ -

*ਮੈਂ ਉਹਨਾਂ ਅਖਬਾਰਾਂ ਅਤੇ ਪੱਤਰਕਾਰਾਂ ਦਾ ਧੰਨਵਾਦ ਕਰਦਾ ਹਾਂ ਜ਼ਿੰਨ੍ਹਾਂ ਨੇ ਤਰਕਸ਼ੀਲਾਂ ਨੂੰ ਸਪੋਰਟ ਦਿੱਤੀ ਹੈ। ਮੈਂ ਅੰਗਰੇਜ਼ੀ ਅਖਬਾਰਾਂ ਨੂੰ ਅਪੀਲ ਕਰਦਾ ਹਾਂ ਕਿ ਉਹ ਆਪਣੇ ਨੁਮਾਇੰਦੇ ਭੇਜ ਕੇ ਤਰਕਸ਼ੀਲਾਂ ਦੇ ਵਿਚਾਰਾਂ ਨੂੰ ਆਪਣੇ ਅੰਗਰੇਜ਼ੀ ਅਖਬਾਰਾਂ ਵਿੱਚ ਛਾਪਿਆ ਕਰਨ ਕਿਉਂਕਿ ਇਹ ਵਰਗ ਅੰਧਵਿਸ਼ਵਾਸਾਂ ਦਾ ਵਧੇਰੇ ਸ਼ਿਕਾਰ ਹੁੰਦਾ ਹੈ..... ਜੇ ਮੈਂ ਸੂਚਨਾ ਅਤੇ ਪ੍ਰਸਾਰਨ ਮੰਤਰੀ ਹੁੰਦਾ ਤਾਂ Superstition (ਅੰਧਵਿਸ਼ਵਾਸ) ਵਾਲੀਆਂ ਗੱਲਾਂ ਟੀ. ਵੀ. 'ਤੇ ਨਹੀਂ ਸੀ ਆਉਣ ਦੇਣੀਆਂ।*

ਤਰਕਸ਼ੀਲਾਂ ਦੇ ਕੰਮ ਦੀ ਸਾਰਥਿਕਤਾ ਦਾ ਇੱਕ ਹੋਰ ਮੁਲਾਂਕਣ ਉਹਨਾਂ ਨੇ ਪ੍ਰੋ. ਬਾਵਾ ਸਿੰਘ ਦਾ ਜਿਕਰ ਕਰਦਿਆਂ ਕੀਤਾ ਕਿ ਉਹਨਾਂ ਨੇ ਪ੍ਰੋ. ਬਾਵਾ ਸਿੰਘ ਨੂੰ ਘੱਟ ਗਿਣਤੀ ਕਮਿਸ਼ਨ ਦਾ ਉਪ ਚੇਅਰਮੈਨ ਲਗਵਾਇਆ। ਉਹਨਾਂ ਕਿਹਾ ਕਿ ਅੱਜ ਮੈਨੂੰ ਜਾਪਦਾ ਹੈ ਕਿ ਪ੍ਰੋ. ਬਾਵਾ ਸਿੰਘ ਦੀ ਨਿਯੁਕਤੀ ਰਾਹੀਂ ਉਹਨਾਂ ਨੇ ਇੱਕ ਬਹੁਤ ਹੀ ਚੰਗਾ ਕੰਮ ਕੀਤਾ ਕਿਉਂਕਿ ਪ੍ਰੋ. ਬਾਵਾ ਸਿੰਘ ਤਰਕਸ਼ੀਲਾਂ ਨਾਲ ਜੁੜੇ ਹੋਏ ਸਨ। (ਪ੍ਰੋ. ਬਾਵਾ ਸਿੰਘ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸੁਧਾਰ ਇਕਾਈ ਦੇ ਮੈਂਬਰ ਸਨ)

ਅੰਤ ਵਿੱਚ ਉਹਨਾਂ ਨੇ ਤਰਕਸ਼ੀਲਤਾ ਨੂੰ ਦੇਸ਼ ਭਰ ਵਿੱਚ ਫੈਲਾਉਣ ਲਈ ਕੋਸ਼ਿਸ਼ਾਂ ਕਰਨ ਦਾ ਸੁਝਾਅ ਦਿੱਤਾ ਅਤੇ ਇਸ ਲਹਿਰ ਪ੍ਰਤੀ ਆਪਣੇ ਸਹਿਯੋਗ ਦਾ ਭਰੋਸਾ ਦਿੰਦਿਆਂ ਕਈ ਮਹੱਤਵਪੂਰਨ ਐਲਾਨ ਕੀਤੇ। ਸਭ ਤੋਂ ਪਹਿਲਾਂ ਤਾਂ ਉਨ੍ਹਾਂ ਕਿਹਾ ਕਿ ਉਹ ਸਾਲ ਵਿੱਚ ਪੰਜ ਦਿਨ ਤਰਕਸ਼ੀਲਾਂ ਨੂੰ ਦਿਆ ਕਰਨਗੇ। ਤਰਕਸ਼ੀਲ ਭਵਨ ਲਈ ਉਹਨਾਂ ਨੇ ਲੁਧਿਆਣਾ ਵਿਖੇ ਜਗ੍ਹਾ ਦਿਵਾਉਣ ਦਾ ਵਚਨ ਦਿੱਤਾ ਅਤੇ ਜਗ੍ਹਾ ਮਿਲਣ ਉਪਰੰਤ ਇਸ ਭਵਨ ਦੀ ਉਸਾਰੀ ਲਈ **5 ਲੱਖ ਰੁਪਏ ਦੇਣ** ਦਾ ਵਾਅਦਾ ਕੀਤਾ। ਇਸ ਤੋਂ ਇਲਾਵਾ ਉਹਨਾ ਨੇ ਕੁਝ ਹੋਰ ਵਿਅਕਤੀਆਂ ਤੋਂ ਵੀ ਸੁਸਾਇਟੀ ਨੂੰ ਬੱਝਵੀ ਆਰਥਿਕ ਸਹਾਇਤਾ ਦਿਵਾਉਣ ਦਾ ਭਰੋਸਾ ਦਿੱਤਾ।

ਡਾ. ਰਾਜਿੰਦਰਪਾਲ (ਸੰਪਾਦਕ 'ਤਰਕਸ਼ੀਲ') ਨੇ ਸ੍ਰੀ ਬਲਵੰਤ ਸਿੰਘ ਰਾਮੂਵਾਲੀਆ ਦਾ ਧੰਨਵਾਦ ਕੀਤਾ। ਅਸ਼ੋਕ ਕੁਮਾਰ ਨੇ ਸਟੇਜ ਸੈਕਟਰੀ ਦੀ ਭੂਮਿਕਾ ਨਿਭਾਈ।

ਸੁਧਾਰ ਇਕਾਈ ਦੇ ਮੈਂਬਰ ਅਤੇ ਸ੍ਰੀ ਰਾਮੂਵਾਲੀਆ ਦੇ ਨਿਕਟਵਰਤੀ ਰਾਮ ਪ੍ਰਸ਼ਾਦ ਜੀ ਦੇ ਵਿਸ਼ੇਸ਼ ਯਤਨਾਂ ਅਤੇ ਲੁਧਿਆਣਾ ਇਕਾਈ ਦੀ ਸਖਤ ਮਿਹਨਤ ਸਦਕਾ ਇਹ ਸੈਮੀਨਾਰ ਪੂਰੀ ਸਫ਼ਲਤਾ ਨਾਲ ਸਮਾਪਤ ਹੋਇਆ।

# ਤਰਕਸ਼ੀਲਾਂ ਦੀ ਮੁਹਿੰਮ ਪੜ੍ਹੇ ਲਿਖੇ ਅਨਪੜ੍ਹਾਂ ਨੂੰ ਪੜ੍ਹਾਉਣ ਦੀ ਮੁਹਿੰਮ ਹੈ - ਸ. ਬਲਵੰਤ ਸਿੰਘ ਰਾਮੂਵਾਲੀਆ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ 7 ਅਗਸਤ 1997 ਨੂੰ ਨਹਿਰੂ ਸਿਧਾਂਤ ਕੇਂਦਰ ਲੁਧਿਆਣਾ ਵਿਖੇ 'ਪਛੜੇ ਵਰਗਾਂ ਵਿੱਚ ਅੰਧਵਿਸ਼ਵਾਸ' ਦੇ ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ। ਇਸ ਸੈਮੀਨਾਰ ਵਿੱਚ ਸ੍ਰੀ ਬਲਵੰਤ ਸਿੰਘ ਰਾਮੂਵਾਲੀਆ, ਕੇਂਦਰੀ ਸਮਾਜ ਭਲਾਈ ਮੰਤਰੀ, ਨੇ ਮੁੱਖ ਮਹਿਮਾਨ ਵਜੋਂ ਸ਼ਿਰਕਤ ਕੀਤੀ। ਨਹਿਰੂ ਸਿਧਾਂਤ ਕੇਂਦਰ ਦੇ ਹਾਲ ਦੇ ਬਾਹਰਵਾਰ ਸੁਸਾਇਟੀ ਵੱਲੋਂ ਵਿਗਿਆਨਕ ਸੋਚ ਦਾ ਸੁਨੇਹਾ ਦਿੰਦੀ ਹੋਈ ਪ੍ਰਦਰਸ਼ਨੀ ਲਾਈ ਗਈ ਸੀ। ਰਾਮੂਵਾਲੀਆ ਜੀ ਨੇ ਕਾਫ਼ੀ ਗਹੁ ਨਾਲ ਪ੍ਰਦਰਸ਼ਨੀ ਦਾ ਮੁਆਇਨਾ ਕੀਤਾ।

ਸੈਮੀਨਾਰ ਦੀ ਸ਼ੁਰੂਆਤ ਆਰਟ ਸੈਂਟਰ ਸਮਰਾਲਾ ਵੱਲੋਂ ਪੇਸ਼ ਕੋਰੀਉਗ੍ਰਾਫ਼ੀ 'ਮੈਂ ਧਰਤੀ ਪੰਜਾਬ ਦੀ...' ਨਾਲ ਹੋਈ। ਇਸ ਕੋਰੀਉਗ੍ਰਾਫ਼ੀ ਨਾਲ ਜਿੱਥੇ ਹੋਰ ਦਰਸ਼ਕ ਕਾਫ਼ੀ ਗੰਭੀਰ ਹੋ ਗਏ ਉਥੇ ਰਾਮੂਵਾਲੀਆ ਜੀ ਵੀ ਆਪਣੀਆਂ ਅੱਖਾਂ ਵਿੱਚੋਂ ਹੰਝੂ ਨਾ ਰੋਕ ਸਕੇ। ਉਨ੍ਹਾਂ ਕੋਰੀਉਗ੍ਰਾਫ਼ੀ ਦੀ ਮੁੱਖ ਕਲਾਕਾਰ ਬਲਜਿੰਦਰ ਕੌਰ ਨੂੰ ਮੌਕੇ ਤੇ ਹੀ ਦਸ਼ ਹਜ਼ਾਰ ਰੁਪਏ ਨਕਦ ਇਨਾਮ ਦੇ ਕੇ ਹੌਸਲਾ ਵਧਾਇਆ। ਜਸਵੰਤ ਜੀਰਖ, ਨਿਰਮਲ ਸਿੰਘ ਅਤੇ ਸ਼ਾਹਕੋਟ ਇਕਾਈ ਦੇ ਮੈਂਬਰਾਂ ਨੇ ਜਾਦੂ ਦੇ ਟਰਿੱਕਾਂ ਪਿੱਛੇ ਕੰਮ ਕਰਦੇ ਅਸਲ ਕਾਰਨਾਂ ਬਾਰੇ ਸਮਝਾਇਆ।

ਸੈਮੀਨਾਰ ਦੇ ਮੁੱਖ ਵਿਸ਼ੇ 'ਪਛੜੇ ਵਰਗਾਂ ਵਿੱਚ ਅੰਧਵਿਸ਼ਵਾਸਾਂ ਦੀ ਸਮੱਸਿਆ' 'ਤੇ ਕੁੰਜੀਵਤ ਪਰਚਾ ਸ੍ਰੀ ਰਾਜਪਾਲ ਸਿੰਘ ਨੇ ਪੜ੍ਹਿਆ। ਉਨ੍ਹਾਂ ਆਪਣੇ ਪਰਚੇ ਵਿੱਚ ਪਛੜੇ ਵਰਗਾਂ ਵਿੱਚ ਵਹਿਮ ਭਰਮ ਉਪਜਣ ਦੇ ਕਾਰਨ, ਮੰਦੀਆਂ ਜੀਵਨ ਹਾਲਤਾਂ ਅਤੇ ਆਰਥਿਕ ਸਮਾਜਿਕ ਕਾਰਨਾਂ ਬਾਰੇ ਖੋਲ੍ਹ ਕੇ ਚਾਨਣਾ ਪਾਇਆ। ਪੇਪਰ ਵਿੱਚ ਪਛੜੇ ਵਰਗਾਂ ਵਿੱਚੋਂ ਵਹਿਮ ਭਰਮ ਖਤਮ ਕਰਨ ਲਈ ਲੋੜੀਂਦੇ ਯਤਨਾਂ ਦੀ ਤਤਕਾਲੀ ਲੋੜ ਬਾਰੇ ਵੀ ਦੱਸਿਆ ਗਿਆ। ਪੇਪਰ ਉਪਰੰਤ ਹੋਈ ਬਹਿਸ ਵਿੱਚ ਪ੍ਰੋ. ਬਾਵਾ ਸਿੰਘ (ਚੇਅਰਮੈਨ, ਘੱਟ ਗਿਣਤੀ ਕਮਿਸ਼ਨ), ਨੇ ਕਈ ਅਹਿਮ ਨੁਕਤੇ ਸਰੋਤਿਆਂ ਨਾਲ ਸਾਂਝੇ ਕੀਤੇ। ਉਹਨਾਂ ਕਿਹਾ ਕਿ ਵਹਿਮ ਭਰਮ ਫੈਲਣ ਦਾ ਸਭ ਤੋਂ ਵੱਡਾ ਕਾਰਨ ਗਰੀਬੀ ਅਤੇ ਅਨਪੜ੍ਹਤਾ ਹੈ। ਉਹਨਾਂ ਅਨੁਸਾਰ ਅਧਿਆਤਮਵਾਦ ਅਤੇ ਵਿਗਿਆਨਕ ਸੋਚ ਵਿੱਚ ਸ਼ੁਰੂ ਤੋਂ ਹੀ ਟਕਰਾਅ ਚੱਲਿਆ ਆ ਰਿਹਾ ਹੈ। ਜਿਸ ਵਿੱਚ ਜਿੱਤ ਹਮੇਸ਼ਾ ਵਿਗਿਆਨਕ ਸੋਚ ਦੀ ਹੀ ਹੁੰਦੀ ਆਈ ਹੈ। ਪੰਜਾਬੀ ਟ੍ਰਿਬਿਊਨ ਦੇ ਸਾਬਕਾ ਸੰਪਾਦਕ ਸ੍ਰੀ ਹਰਭਜਨ ਹਲਵਾਰਵੀ ਜੀ ਨੇ ਜਿੱਥੇ ਤਰਕਸ਼ੀਲ ਸੁਸਾਇਟੀ ਵੱਲੋਂ ਕੀਤੇ ਜਾ ਰਹੇ ਕੰਮਾਂ ਦੀ ਸ਼ਲਾਘਾ ਕੀਤੀ ਉਥੇ ਪਛੜੇ ਵਰਗਾਂ ਵਿੱਚੋਂ ਵਹਿਮ ਭਰਮਾਂ ਨੂੰ ਖਤਮ ਕਰਕੇ ਵਿਗਿਆਨਕ ਸੋਚ ਦਾ ਪਸਾਰ ਕਰਨ ਲਈ ਠੋਸ ਉਪਰਾਲੇ ਕਰਨ ਦੀ ਲੋੜ ਤੇ ਵੀ ਜੋਰ ਦਿੱਤਾ। ਅਵਤਾਰ ਸਿੰਘ ਮੁੱਲਾਂਪੁਰੀ ਨੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ ਕਿ ਜਦੋਂ ਤੱਕ ਸਾਡੇ ਸਮਾਜ ਵਿੱਚ ਵਹਿਮਾਂ ਭਰਮਾਂ ਦਾ ਰਾਜ ਰਹੇਗਾ ਉਦੋਂ ਤੱਕ ਸਾਡੀ ਮਾਨਸਿਕ, ਆਰਥਿਕ ਅਤੇ ਸਮਾਜਿਕ ਤਰੱਕੀ ਹੋ ਹੀ ਨਹੀਂ ਸਕਦੀ। ਤਰਕਸ਼ੀਲ ਸੁਸਾਇਟੀ ਵੱਲੋਂ ਕੀਤੇ ਜਾ ਰਹੇ ਯਤਨਾਂ ਦੀ ਉਹਨਾਂ ਨੇ ਭਰਪੂਰ ਸਰਾਹਨਾ ਕੀਤੀ।

ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਵੱਖ ਵੱਖ ਇਕਾਈਆਂ ਤੋਂ ਪਹੁੰਚੇ 800 ਤੋਂ ਵਧੇਰੇ ਸਰੋਤਿਆਂ ਨੂੰ ਸੰਬੋਧਿਤ ਹੁੰਦਿਆਂ ਬਲਵੰਤ ਸਿੰਘ ਰਾਮੂਵਾਲੀਆ ਨੇ ਆਪਣੀ ਡੇਢ ਘੰਟਾ ਲੰਬੀ ਤਕਰੀਰ ਵਿੱਚ ਆਪਣੀ ਦਿਲਚਸਪ ਸ਼ੈਲੀ ਰਾਹੀਂ ਬਹੁਤ ਸਾਰੇ ਅਹਿਮ ਅਤੇ ਗੰਭੀਰ ਨੁਕਤਿਆਂ ਨੂੰ ਛੋਹਿਆ। ਸਭ ਤੋਂ ਪਹਿਲਾਂ ਉਹਨਾਂ ਨੇ ਤਰਕਸ਼ੀਲ ਸੁਸਾਇਟੀ ਵੱਲੋਂ ਕਰਵਾਏ ਸੈਮੀਨਾਰ ਵਿੱਚ ਆਪਣੇ ਆਉਣ ਬਾਰੇ ਇਉਂ ਟਿੱਪਣੀ ਕੀਤੀ -

*ਮੇਰੇ ਲਈ ਖੁਸ਼ੀ ਦੀ ਗੱਲ ਹੈ ਕਿ ਤੁਸੀ 96 ਕਰੋੜ ਲੋਕ, ਜਿੱਥੇ ਸਿਆਸੀ ਲੀਡਰਾਂ ਦੀਆਂ ਹੇੜਾਂ ਦੀਆਂ ਹੇੜਾਂ ਫਿਰਦੀਆਂ ਹਨ, ਜਿੱਥੇ ਇੱਟ ਚੱਕੀ ਤੋਂ ਲੀਡਰ ਨਿਕਲਦਾ ਹੈ, ਮੇਰੇ ਲਈ ਏਦੂੰ ਖੁਸ਼ੀ ਦੀ ਗੱਲ ਕੀ ਹੋਵੇਗੀ ਕਿ ਸੁਸਾਇਟੀ ਵਿੱਚ ਭਾਸ਼ਨ ਦੇਣ ਲਈ ਤੁਸੀ ਮੈਨੂੰ ਸੱਦਾ ਦਿੱਤਾ। ਮੈਨੂੰ ਲਗਦਾ ਹੈ ਕਿ ਤੁਸੀ ਮੈਨੂੰ ਮੰਤਰੀ ਹੋਣ ਕਰ ਕੇ ਨਹੀਂ ਸੱਦਿਆ ਸਗੋਂ ਮੇਰੇ ਪਿਛੋਕੜ ਨੂੰ ਦੇਖਿਆ ਹੈ.......ਸਿਆਸੀ ਲੀਡਰਾਂ ਨੂੰ ਤੁਹਾਡੇ ਵਿੱਚ ਆਉਣ ਦਾ ਸੌਦਾ ਪੁਗਦਾ ਨਹੀਂ ਪਰ ਮੈਂ ਆਇਆਂ ਤੇ ਤਿੱਖੀ ਧਾਰ ਤੇ ਤੁਰਕੇ ਆਇਆਂ।*

ਅੱਗੇ ਤਰਕਸ਼ੀਲ ਸੁਸਾਇਟੀ ਬਾਰੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਕਿਹਾ -

*ਮੇਰੀ ਨਜ਼ਰਾਂ ਵਿੱਚ ਤੁਹਾਡਾ ਸੰਘਰਸ਼ ਆਜ਼ਾਦੀ ਦੇ ਸੰਘਰਸ਼ ਨਾਲੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ। ਮੈਂ ਤੁਹਾਡੇ ਸੰਘਰਸ਼ ਨੂੰ ਪ੍ਰਣਾਮ ਕਰਦਾ ਹਾਂ........ਤਰਕਸ਼ੀਲਾਂ ਦੀ ਮੁਹਿੰਮ ਪੜ੍ਹੇ ਲਿਖੇ ਅਨਪੜ੍ਹਾਂ ਨੂੰ ਪੜ੍ਹਾਉਣ ਦੀ ਕੋਸ਼ਿਸ਼ ਹੈ।......... ਜੀਹਨੂੰ ਮੈਂ ਸੱਚ ਸਮਝਿਆ ਉਹਦੇ ਨਾਲ ਖੜ੍ਹਦਾ ਹਾਂ। ਇਹ ਮੇਰੀ ਮਰਜ਼ੀ ਹੈ। ਮੈਂ ਹੁਣ ਸੱਚ ਥੋਨੂੰ ਸਮਝਦਾ ਹਾਂ।*

ਆਪਣੇ ਜਾਣੇ ਪਛਾਣੇ ਵਿਅੰਗਮਈ ਲਹਿਜੇ ਵਿੱਚ ਉਨ੍ਹਾਂ ਨੇ ਵਹਿਮਾਂ ਭਰਮਾਂ ਦੇ ਸ਼ਿਕਾਰ ਲੋਕਾਂ ਅਤੇ ਕਰਨੀ ਵਾਲੇ ਅਖਵਾਉਂਦੇ ਸਾਧਾਂ ਸੰਤਾਂ ਬਾਰੇ ਅਨੇਕਾਂ ਦਿਲਚਸਪ ਕਿੱਸੇ ਪੇਸ਼ ਕੀਤੇ ਜਿੰਨ੍ਹਾਂ ਨੇ ਹਾਜ਼ਰ ਵਿਅਕਤੀਆਂ ਨੂੰ ਖੂਬ ਪ੍ਰਭਾਵਿਤ ਕੀਤਾ। ਜਿਵੇਂ ਇੱਕ ਬਾਬੇ ਬਾਰੇ ਉਹਨਾਂ ਇਉਂ ਵਰਨਣ ਕੀਤਾ -

*ਉਹ ਬੰਦਾ ਕਹਿੰਦਾ ਇਹ ਸਾਧੂ ਬੈਠੇ ਆ, ਇਹ ਪਹੁੰਚੇ ਵੇ ਆ, ਇਹਦੀ ਸਿੱਧੀ ਆਤਮਾ ਪ੍ਰਮਾਤਮਾ ਨਾਲ ਗੱਲ ਹੁੰਦੀ ਆ ਰੋਜ਼। ਇਹਨਾਂ ਨੇ ਪੰਜ ਕਰੋੜ ਜੂਨੀ ਐਂ ਬੰਦੀ ਬਣਾਈਆਂ ਹੋਈਆਂ ਹਨ ਕਿ ਉਹਨਾਂ ਦੇ ਨਰਕ ਵਿੱਚ ਜਾਣ ਨੂੰ ਜੇ ਐਨ ਸਾਈਨ ਹੋਏ ਪਏ ਹੋਣ ਤਾਂ ਇਹਨਾਂ ਦੇ ਕੌ ਪੰਜ ਕਰੋੜ ਜੂਨੀਆਂ ਨਰਕ ਵਿੱਚ ਜਾਣੋਂ ਰੁਕ ਜਾਂਦੀਆਂ। ਇਹ ਐਡੇ ਬਾਬੇ ਆ। ਫਿਰ ਮੇਰੀ ਵਾਰੀ ਸੀ। ਸਾਰੀ ਸੰਗਤ ਬੈਠੀ 'ਚ ਮੈਂ ਕਿਹਾ 'ਬਾਬਾ ਜੀ ਮੇਰੇ ਨਾਲ ਅੱਖ ਤਾਂ ਮਿਲਾਇਓ। ਬਾਬਿਆਂ ਦੀ ਅੱਖ ਥੱਲੇ ਨੂੰ ਜਾਵੇ, ਜੂਨੀਆਂ ਛੁਡਾਉਣ ਵਾਲਿਆਂ ਦੀ। ਮੈਂ ਕਿਹਾ, 'ਓ ਲੋਕੋ, ਇਹ ਬਾਬਾ ਜੂਨੀਆਂ ਛੁਡਾਉਂਦਾ ਹੈ ਕਿ ਨਹੀਂ ਪੰਜ ਕਰੋੜ, ਮੈਨੂੰ ਨੀ ਪਤਾ ਪਰ ਅਠਾਰਾਂ ਦਿਨ ਹੋਗੇ ਕਸਟਮ 'ਚ ਅੜੇ ਨੂੰ ਮੈਂ ਕਢਾਇਆ ਸੀ।' ਮੈਂ ਆਖਿਆ 'ਬਾਬਾ ਜੀ ਦੱਸਾਂ ਸਮਾਨ ਕੀ ਕੀ ਸੀ।' ਕਹਿੰਦਾ 'ਨਾ ਗੁਰਮੁਖੋ ਏਦੂੰ ਅਗਾਂਹ ਨਾ ਬੋਲਿਓ।'*

ਏਵੇਂ ਕਨੇਡਾ 'ਚ ਭਾਰਤੀ ਔਰਤਾਂ ਦੇ ਚੌਕ ਵਿੱਚ ਨਹਾਉਂਦਿਆਂ ਹੋਇਆਂ ਫੜ੍ਹੇ ਜਾਣ ਦੀ ਖਬਰ ਉਤੇ ਟਿੱਪਣੀ ਕਰਦਿਆਂ ਉਹਨਾਂ ਕਿਹਾ -

*ਤਵੀਤ ਇੱਥੋਂ ਕਰਾ ਕੇ ਲਿਜਾਂਦੀਆਂ ਤੇ ਨਹਾਉਂਦੀਆਂ ਕਨੇਡੇ ਦੇ ਚੁਰਸਤੇ ਵਿੱਚ ਬੈਠਕੇ ਐ। ਜਦੋਂ ਉਥੋਂ ਦੀ ਠੰਢ ਵਿੱਚ ਪਾਣੀ ਦੀ ਬਾਲਟੀ ਉਤੇ ਪਾਉਂਦੀਆਂ ਤਾਂ ਜੁੜ ਜਾਂਦੀਆਂ ਐ ਤੇ ਪੁਲਸ ਚੁੱਕ ਕੇ ਲਿਜਾਂਦੀ ਐ। ਉਹਨਾਂ ਕੋਲ ਸੁੰਢ, ਚੌਲ, ਮਾਹਾਂ ਦੀ ਦਾਲ, ਖੰਮ੍ਹਣੀ ਆਦਿ ਕਿੰਨਾ ਕੁਝ ਹੁੰਦਾ ਐ। ਜਦੋਂ ਰਪਟ ਲਿਖਦੇ ਐ ਉਦੋਂ ਉਥੋਂ ਦੀ ਪੁਲਸ ਨੂੰ ਖੰਮ੍ਹਣੀ ਦੀ ਅੰਗਰੇਜ਼ੀ ਨਹੀਂ ਆਉਂਦੀ !*

ਮੀਡੀਏ ਦੇ ਰੋਲ ਬਾਰੇ ਉਹਨਾਂ ਨੇ ਬਹੁਤ ਸਾਰਥਕ ਵਿਚਾਰ ਪੇਸ਼ ਕੀਤੇ -

*ਮੈਂ ਉਹਨਾਂ ਅਖਬਾਰਾਂ ਅਤੇ ਪੱਤਰਕਾਰਾਂ ਦਾ ਧੰਨਵਾਦ ਕਰਦਾ ਹਾਂ ਜ਼ਿਨ੍ਹਾਂ ਨੇ ਤਰਕਸ਼ੀਲਾਂ ਨੂੰ ਸਪੋਰਟ ਦਿੱਤੀ ਹੈ। ਮੈਂ ਅੰਗਰੇਜ਼ੀ ਅਖਬਾਰਾਂ ਨੂੰ ਅਪੀਲ ਕਰਦਾ ਹਾਂ ਕਿ ਉਹ ਆਪਣੇ ਨੁਮਾਇੰਦੇ ਭੇਜ ਕੇ ਤਰਕਸ਼ੀਲਾਂ ਦੇ ਵਿਚਾਰਾਂ ਨੂੰ ਆਪਣੇ ਅੰਗਰੇਜ਼ੀ ਅਖਬਾਰਾਂ ਵਿੱਚ ਛਾਪਿਆ ਕਰਨ ਕਿਉਂਕਿ ਇਹ ਵਰਗ ਅੰਧਵਿਸ਼ਵਾਸਾਂ ਦਾ ਵਧੇਰੇ ਸ਼ਿਕਾਰ ਹੁੰਦਾ ਹੈ..... ਜੇ ਮੈਂ ਸੂਚਨਾ ਅਤੇ ਪ੍ਰਸਾਰਨ ਮੰਤਰੀ ਹੁੰਦਾ ਤਾਂ Superstition (ਅੰਧਵਿਸ਼ਵਾਸ) ਵਾਲੀਆਂ ਗੱਲਾਂ ਟੀ. ਵੀ. 'ਤੇ ਨਹੀਂ ਸੀ ਆਉਣ ਦੇਣੀਆਂ।*

ਤਰਕਸ਼ੀਲਾਂ ਦੇ ਕੰਮ ਦੀ ਸਾਰਥਿਕਤਾ ਦਾ ਇੱਕ ਹੋਰ ਮੁਲਾਂਕਣ ਉਹਨਾਂ ਨੇ ਪ੍ਰੋ. ਬਾਵਾ ਸਿੰਘ ਦਾ ਜਿਕਰ ਕਰਦਿਆਂ ਕੀਤਾ ਕਿ ਉਹਨਾਂ ਨੇ ਪ੍ਰੋ. ਬਾਵਾ ਸਿੰਘ ਨੂੰ ਘੱਟ ਗਿਣਤੀ ਕਮਿਸ਼ਨ ਦਾ ਉਪ ਚੇਅਰਮੈਨ ਲਗਵਾਇਆ। ਉਹਨਾਂ ਕਿਹਾ ਕਿ ਅੱਜ ਮੈਨੂੰ ਜਾਪਦਾ ਹੈ ਕਿ ਪ੍ਰੋ. ਬਾਵਾ ਸਿੰਘ ਦੀ ਨਿਯੁਕਤੀ ਰਾਹੀਂ ਉਹਨਾਂ ਨੇ ਇੱਕ ਬਹੁਤ ਹੀ ਚੰਗਾ ਕੰਮ ਕੀਤਾ ਕਿਉਂਕਿ ਪ੍ਰੋ. ਬਾਵਾ ਸਿੰਘ ਤਰਕਸ਼ੀਲਾਂ ਨਾਲ ਜੁੜੇ ਹੋਏ ਸਨ। (ਪ੍ਰੋ. ਬਾਵਾ ਸਿੰਘ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸੁਧਾਰ ਇਕਾਈ ਦੇ ਮੈਂਬਰ ਸਨ)

ਅੰਤ ਵਿੱਚ ਉਹਨਾਂ ਨੇ ਤਰਕਸ਼ੀਲਤਾ ਨੂੰ ਦੇਸ਼ ਭਰ ਵਿੱਚ ਫੈਲਾਉਣ ਲਈ ਕੋਸ਼ਿਸ਼ਾਂ ਕਰਨ ਦਾ ਸੁਝਾਅ ਦਿੱਤਾ ਅਤੇ ਇਸ ਲਹਿਰ ਪ੍ਰਤੀ ਆਪਣੇ ਸਹਿਯੋਗ ਦਾ ਭਰੋਸਾ ਦਿੰਦਿਆਂ ਕਈ ਮਹੱਤਵਪੂਰਨ ਐਲਾਨ ਕੀਤੇ। ਸਭ ਤੋਂ ਪਹਿਲਾਂ ਤਾਂ ਉਨ੍ਹਾਂ ਕਿਹਾ ਕਿ ਉਹ ਸਾਲ ਵਿੱਚ ਪੰਜ ਦਿਨ ਤਰਕਸ਼ੀਲਾਂ ਨੂੰ ਦਿਆ ਕਰਨਗੇ। ਤਰਕਸ਼ੀਲ ਭਵਨ ਲਈ ਉਹਨਾਂ ਨੇ ਲੁਧਿਆਣਾ ਵਿਖੇ ਜਗ੍ਹਾ ਦਿਵਾਉਣ ਦਾ ਵਚਨ ਦਿੱਤਾ ਅਤੇ ਜਗ੍ਹਾ ਮਿਲਣ ਉਪਰੰਤ ਇਸ ਭਵਨ ਦੀ ਉਸਾਰੀ ਲਈ **5 ਲੱਖ ਰੁਪਏ ਦੇਣ** ਦਾ ਵਾਅਦਾ ਕੀਤਾ। ਇਸ ਤੋਂ ਇਲਾਵਾ ਉਹਨਾ ਨੇ ਕੁਝ ਹੋਰ ਵਿਅਕਤੀਆਂ ਤੋਂ ਵੀ ਸੁਸਾਇਟੀ ਨੂੰ ਬੱਝਵੀ ਆਰਥਿਕ ਸਹਾਇਤਾ ਦਿਵਾਉਣ ਦਾ ਭਰੋਸਾ ਦਿੱਤਾ।

ਡਾ. ਰਾਜਿੰਦਰਪਾਲ (ਸੰਪਾਦਕ 'ਤਰਕਸ਼ੀਲ') ਨੇ ਸ੍ਰੀ ਬਲਵੰਤ ਸਿੰਘ ਰਾਮੂਵਾਲੀਆ ਦਾ ਧੰਨਵਾਦ ਕੀਤਾ। ਅਸ਼ੋਕ ਕੁਮਾਰ ਨੇ ਸਟੇਜ ਸੈਕਟਰੀ ਦੀ ਭੂਮਿਕਾ ਨਿਭਾਈ।

ਸੁਧਾਰ ਇਕਾਈ ਦੇ ਮੈਂਬਰ ਅਤੇ ਸ੍ਰੀ ਰਾਮੂਵਾਲੀਆ ਦੇ ਨਿਕਟਵਰਤੀ ਰਾਮ ਪ੍ਰਸ਼ਾਦ ਜੀ ਦੇ ਵਿਸ਼ੇਸ਼ ਯਤਨਾਂ ਅਤੇ ਲੁਧਿਆਣਾ ਇਕਾਈ ਦੀ ਸਖਤ ਮਿਹਨਤ ਸਦਕਾ ਇਹ ਸੈਮੀਨਾਰ ਪੂਰੀ ਸਫ਼ਲਤਾ ਨਾਲ ਸਮਾਪਤ ਹੋਇਆ।

# ਪਛੜੇ ਵਰਗਾਂ ਵਿਚ ਅੰਧਵਿਸ਼ਵਾਸਾਂ ਦੀ ਸਮੱਸਿਆ

*ਰਾਜਪਾਲ ਸਿੰਘ*

ਹਰ ਇੱਕ ਖਿੱਤੇ ਦੇ ਸੱਭਿਆਚਾਰ ਵਿੱਚ ਅੱਗੇ ਵੱਖ ਵੱਖ ਵਰਗਾਂ ਦੇ ਕਈ ਉਪ-ਸੱਭਿਆਚਾਰ ਹੁੰਦੇ ਹਨ। ਮਿਸਾਲ ਦੇ ਤੌਰ ਤੇ ਪੰਜਾਬ ਦੇ ਇੱਕ ਸਾਂਝੇ ਸੱਭਿਆਚਾਰ ਵਿੱਚ ਅੱਗੇ ਕਈ ਸੱਭਿਆਚਾਰਕ ਵੰਨਗੀਆਂ ਵੇਖੀਆਂ ਜਾ ਸਕਦੀਆਂ ਹਨ। ਸਭਿਆਚਾਰਕ ਵੰਨਗੀਆਂ ਦੀ ਇਹ ਵੰਡ ਇਲਾਕਿਆਂ ਦੇ ਅਧਾਰ ਤੇ ਵੀ ਹੋ ਜਾਂਦੀ ਹੈ ਜਿਵੇਂ ਕਿ ਮਲਵਈ ਸਭਿਆਚਾਰ, ਦੁਆਬੀ ਸਭਿਆਚਾਰ, ਮਾਝੇ ਦਾ ਸਭਿਆਚਾਰ, ਪੁਆਧੀ ਸਭਿਆਚਾਰ ਆਦਿ. ਇਹ ਸਭਿਆਚਾਰਕ ਵਖਰੇਵੇਂ ਰਹਿਣ ਦੇ ਸਥਾਨ ਅਨੁਸਾਰ ਵੀ ਬਣ ਜਾਂਦੇਹਨ ਜਿਵੇਂ ਸ਼ਹਿਰੀ ਸਭਿਆਚਾਰ, ਪੇਂਡੂ ਸਭਿਆਚਾਰ, ਮਹਾਂਨਗਰੀ ਸਭਿਆਚਾਰ ਆਦਿ ਅਤੇ ਇਹ ਸਭਿਆਚਾਰਕ ਵੰਨਗੀਆਂ ਸਮਾਜਿਕ ਵਰਗਾਂ ਦੇ ਅਧਾਰ ਤੇ ਵੀ ਨਜ਼ਰ ਆਉਂਦੀਆਂ ਹਨ ਜਿਵੇਂ ਕਿਸਾਨੀ ਸਭਿਆਚਾਰ, ਬਾਣੀਆ ਸਭਿਆਚਾਰ, ਦਲਿਤ ਵਰਗਾਂ ਦਾ ਸਭਿਆਚਾਰ ਆਦਿ। ਹਰ ਵਰਗ ਦੇ ਸਭਿਆਚਾਰ ਦੇ ਚੰਗੇ ਪੱਖ ਵੀ ਹੁੰਦੇ ਹਨ ਅਤੇ ਕੁਝ ਮਾੜੇ ਪੱਖ ਵੀ ਜੋ ਉਸ ਵਰਗੇ ਦੇ ਵਿਕਾਸ ਦੀ ਤੋਰ ਨੂੰ ਚੰਗੇ ਜਾਂ ਮਾੜੇ ਰੁਖ ਪ੍ਰਭਾਵਿਤ ਕਰਦੇ ਰਹਿੰਦੇ ਹਨ। ਕਿਸੇ ਵੀ ਸਮਾਜਿਕ ਵਰਗ ਦੇ ਵਿਕਾਸ ਨੂੰ ਸੰਬੋਧਿਤ ਹੋਣ ਲਈ ਹੋਰ ਕਾਰਜਾਂ ਦੇ ਨਾਲ ਨਾਲ ਇਹ ਵੀ ਜਰੂਰੀ ਹੁੰਦਾ ਹੈ ਕਿ ਉਸ ਵਰਗ-ਵਿਸ਼ੇਸ਼ ਦੇ ਸਭਿਆਚਾਰ ਦੇ ਹਾਂ-ਪੱਖੀ ਅਤੇ ਨਾਂਹ-ਪੱਖੀ ਕਾਰਕਾਂ ਨੂੰ ਸਮਝਿਆ ਜਾਵੇ ਅਤੇ ਉਸ ਵਰਗ ਨੂੰ ਨਾਂਹ-ਪੱਖੀ ਕਾਰਕਾਂ ਦੇ ਅਸਰ ਤੋਂ ਮੁਕਤ ਕਰਵਾਇਆ ਜਾਵੇ।

ਸਾਡੇ ਸਮਾਜ ਦੇ ਪਛੜੇ ਵਰਗਾਂ ਦੇ ਸਭਿਆਚਾਰ ਵਿੱਚ ਵੀ ਅਨੇਕਾਂ ਇਹੋ ਜਿਹੇ ਅੰਸ਼ ਹਨ ਜੋ ਇਹਨਾਂ ਵਰਗਾਂ ਦੇ ਵਿਕਾਸ ਦੇ ਰਾਹ ਵਿੱਚ ਅੜਿੱਕਾ ਬਣਦੇ ਹਨ, ਜਿਨ੍ਹਾਂ ਨੂੰ ਦੂਰ ਕਰਨ ਦੀ ਲੋੜ ਹੈ। ਇਸ ਲੋੜ ਨੂੰ ਮਹਿਸੂਸ ਕਰਦਿਆਂ ਹੋਇਆ ਹੀ ਇਸ ਪੇਪਰ ਵਿੱਚ ਦਲਿਤ ਅਤੇ ਪਛੜੇ ਵਰਗਾਂ ਦੇਂ ਸਭਿਆਚਾਰ ਵਿੱਚ ਛਾਏ ਹੋਏ ਇੱਕ ਨਾਂਹ-ਪੱਖੀ ਕਾਰਕ (Negative factor) ਅੰਧਵਿਸ਼ਵਾਸਾਂ ਦੀ ਸਮੱਸਿਆ ਦਾ ਵਿਸ਼ਲੇਸ਼ਣ ਕਰਨ ਦਾ ਯਤਨ ਕੀਤਾ ਗਿਆ ਹੈ।

ਕਿਸੇ ਵੀ ਵਰਗ ਵਿੱਚ ਜੋ ਵਿਚਾਰ ਉਪਜਦੇ ਹਨ ਅਤੇ ਉਸ ਵਰਗ ਦੇ ਬਹੁਗਿਣਤੀ ਲੋਕਾਂ ਵਿੱਚ ਮਾਨਤਾ ਪ੍ਰਾਪਤ ਕਰਦੇ ਹਨ, ਉਹ ਉਸ ਵਰਗ ਦੀਆਂ ਜਿਉਣ ਹਾਲਤਾਂ ਦੀ ਹੀ ਉਪਜ ਹੁੰਦੇ ਹਨ। ਸਾਡੇ ਸਮਾਜ ਦੇ ਪਛੜੇ ਵਰਗਾਂ ਦੀਆਂ ਵੀ ਜੋ ਸਭਿਆਚਾਰਕ ਵਿਸ਼ੇਸਤਾਈਆਂ ਹਨ ਉਹ ਉਹਨਾਂ ਦੀਆਂ ਸਦੀਆਂ ਤੋਂ ਚਲੀਆਂ ਆ ਰਹੀਆਂ ਹਾਲਤਾਂ ਵਿੱਚੋਂ ਪੈਦਾ ਹੋਈਆਂ ਹਨ। ਸਾਡੇ ਸਮਾਜ ਦੇ ਪਛੜੇ ਵਰਗ ਲਗਾਤਾਰ ਗਰੀਬੀ, ਜ਼ਲਾਲਤ, ਬੀਮਾਰੀ, ਅਤਿ ਦੀ ਸਰੀਰਕ ਮੁਸ਼ੱਕਤ, ਵਿਕਾਸ ਦੇ ਮੌਕਿਆਂ ਦੀ ਅਣਹੋਂਦ ਅਤੇ ਹੋਰ ਕਠਿਨਾਈਆਂ ਭਰਿਆ ਜੀਵਨ ਜਿਉਂਦੇ ਚਲੇ ਆ ਰਹੇਂ ਹਨ। ਇਹਨਾਂ ਹਾਲਤਾਂ ਨੇ ਇਹਨਾਂ ਵਰਗਾਂ ਦੇ ਸਮੂਹਕ ਅਵਚੇਤਨ ਵਿੱਚ ਕੁਝ ਖਾਸ ਤਰ੍ਹਾਂ ਦੇ ਵਿਚਾਰ ਪਨਪਣ ਲਈ ਅਧਾਰ ਮੁਹੱਈਆ ਕੀਤਾ। ਦੂਸਰੇ ਪਾਸੇ ਭਾਰਤੀ ਸਮਾਜ ਜਾਤ-ਪਾਤੀ ਪ੍ਰਬੰਧ ਦੀ ਡੂੰਘੀ ਜਕੜ ਵਿੱਚ ਸੀ। ਇਸ ਜਾਤ-ਪਾਤੀ ਪ੍ਰਬੰਧ ਨੇ ਆਪਣਾ ਇੱਕ ਸਭਿਆਚਾਰਕ ਸਿਰਜਿਆ ਹੋਇਆ ਸੀ। ਇਸ ਸਭਿਆਚਾਰਕ ਸਿਸਟਮ ਦੀਆਂ ਕਦਰਾਂ ਕੀਮਤਾਂ ਨੀਵੀਆਂ ਸਮਝੀਆਂ ਜਾਂਦੀਆਂ ਜਾਤੀਆਂ ਨੂੰ ਉਸੇ ਤਰ੍ਹਾਂ ਪਛੜੀ ਅਤੇ ਦਬਾਈ ਹੋਈ ਹਾਲਤ ਵਿੱਚ ਰੱਖਣ ਦੇ ਹੱਕ ਵਿੱਚ ਭੁਗਤਦੀਆਂ ਹਨ। ਉਦਾਹਰਣ ਵਜੋਂ ਕਿਸਮਤਵਾਦ, ਪਿਛਲੇ ਜਨਮ ਦੇ ਕਰਮਾਂ ਦਾ ਫਲ, ਸਵਰਗ-ਨਰਕ ਆਦਿ ਸਭ ਸੰਕਲਪ ਪਛੜੇ ਵਰਗਾਂ ਦੀ ਅਣਮਨੁੱਖੀ ਹਾਲਤ ਨੂੰ ਜਾਇਜ਼ ਕਰਾਰ ਦੇਣ ਲਈ ਬਹੁਤ ਹੀ ਕਾਰਗਰ ਸਿੱਧ ਹੋਏ।

ਉਪਰੋਕਤ ਤਰਜ਼ ਤੇ ਉਸਰੇ ਸਾਡੇ ਸਮੁੱਚੇ ਭਾਰਤੀ ਸਭਿਆਚਾਰ ਦੀ ਇਹਨਾਂ ਵਰਗਾਂ ਉਪਰ ਪਕੜ ਐਨੀ ਪੀਡੀ ਸੀ ਕਿ ਇਹਨਾਂ ਵਰਗਾਂ ਨੇ ਵੀ ਆਪਣੀ ਮਾਨਸਿਕਤਾ ਨੂੰ ਜਾਤ-ਪਾਤੀ ਵੰਡ ਵਾਲੇ ਸਮਾਜ ਦੀ ਭਾਰੂ ਸੋਚ ਦੇ ਅਨੁਸਾਰ ਹੀ ਢਾਲ ਲਿਆ। ਇਸ ਭਾਰੂ ਸੋਚ ਦੀ ਮੂਲ ਧਾਰਨਾ ਇਹ ਸੀ ਕਿ ਆਦਮੀ ਇਸ ਸੰਸਾਰ ਵਿੱਚ ਆਪਣੇ ਪਿਛਲੇ ਜਨਮ ਦੇ ਕਰਮਾਂ ਦੇ ਫਲ ਭੁਗਤਣ ਆਉਂਦਾ ਹੈ, ਕਿਸੇ ਮਨੁੱਖ ਦਾ ਉੱਚੀ ਜਾਂ ਨੀਵੀਂ ਜਾਤ ਵਿੱਚ ਪੈਦਾ ਹੋਣਾ ਜਾਂ ਕਿਸੇ ਦੇ ਜੀਵਨ ਦੇ ਸੁੱਖ ਜਾਂ ਦੁੱਖ ਉਸਦੇ ਪਿਛਲੇ ਜਨਮਾਂ ਵਿੱਚ ਕੀਤੇ ਕਰਮਾਂ ਨਾਲ ਜੁੜੇ ਹੁੰਦੇ ਹਨ। ਮਨੁੱਖ ਦੀ ਸਿਆਣਪ ਇਸੇ ਵਿੱਚ ਹੀ ਹੈ ਕਿ ਉਹ ਆਪਣੇ ਦੁੱਖਾਂ/ਸੁੱਖਾਂ ਨੂੰ ਚੁੱਪਚਾਪ ਬਰਦਾਸ਼ਤ ਕਰੇ ਅਤੇ ਆਪਣੀ ਜਾਤੀ ਅਨੁਸਾਰ ਨਿਸਚਿਤ ਹੋਏ ਕੰਮਾਂ ਨੂੰ ਕਰਦਾ ਹੋਇਆ ਜੀਵਨ ਗੁਜ਼ਾਰ ਦੇਵੇ।



ਸਾਡੇ ਪਛੜੇ ਵਰਗਾਂ ਦਾ ਇਹ ਦੁਖਾਂਤ ਰਿਹਾ ਹੈ ਕਿ ਉਹ ਕਰਮਾਂ ਦੇ ਫਲਸਫ਼ੇ 'ਤੇ ਅਧਾਰਿਤ ਭਾਰੂ ਸਭਿਆਚਾਰ ਦੇ ਮੁਕਾਬਲੇ ਆਪਣਾ ਵੱਖਰਾ ਸਭਿਆਚਾਰ ਨਹੀਂ ਉਸਾਰ ਸਕੇ। ਇਸਦਾ ਸਿੱਟਾ ਇਹ ਨਿਕਲਿਆ ਕਿ ਆਰਥਿਕ ਅਤੇ ਸਮਾਜਿਕ ਤੌਰ ਤੇ ਦਬਾਏ ਹੋਏ ਵਰਗ ਆਪਣੇ ਕਸ਼ਟਾਂ ਭਰੇ ਜੀਵਨ ਵਿੱਚ ਜਿਉਂਦੇ ਰਹਿਣ ਲਈ ਸੰਘਰਸ਼ ਤਾਂ ਕਰਦੇ ਰਹੇ ਪਰ ਇਸ ਜੀਵਨ ਨੂੰ ਬਦਲਣ ਵਾਲੇ ਸੰਘਰਸ਼ ਦੇ ਰਾਹ ਨਾ ਪੈ ਸਕੇ। ਸੋ **ਕਿਸਮਤਵਾਦੀ ਫਲਸਫ਼ੇ ਤੋਂ ਨਿਜਾਤ ਪਾਉਣੀ ਵੈਸੇ ਤਾਂ ਹਰ ਵਿਅਕਤੀ ਲਈ ਹੀ ਜਰੂਰੀ ਹੈ ਪਰ ਸਮਾਜਿਕ ਤੌਰ ਤੇ ਪਛੜੇ ਵਰਗਾਂ ਦਾ ਅੱਗੇ ਵਧਣਾ ਹੀ ਇਸ ਫਲਸਫ਼ੇ ਦੇ ਖਾਤਮੇ ਨਾਲ ਬੱਝਾ ਹੋਇਆ ਹੈ।**

ਫਲਸਫ਼ੇ ਦੇ ਪੱਧਰ ਤੋਂ ਉਤਰ ਕੇ ਜੇ ਇਨ੍ਹਾਂ ਵਰਗਾਂ ਦੇ ਨਿੱਤ-ਪ੍ਰਤੀ ਦੇ ਜੀਵਨ ਤੇ ਨਿਗ੍ਹਾ ਮਾਰੀ ਜਾਵੇ ਤਾਂ ਉਥੇ ਵੀ ਅੰਧਵਿਸ਼ਵਾਸੀ ਸੋਚ ਦਾ ਛਾਇਆ ਹੋਣਾ ਨਜ਼ਰ ਆਉਂਦਾ ਹੈ। ਅਸੀ ਅਕਸਰ ਵੇਖਦੇ ਹਾਂ ਕਿ ਛੋਟੇ ਛੋਟੇ ਪਿੰਡ ਪੱਧਰ ਦੇ ਸਾਧਾਂ-ਚੇਲਿਆਂ ਦੇ ਸ਼ਿਕਾਰ ਇਹ ਲੋਕ ਹੀ ਵੱਧ ਹੁੰਦੇ ਹਨ। ਪਰ ਅਜਿਹਾ ਹੋਣਾ ਪੂਰੀ ਤਰ੍ਹਾਂ ਹੀ ਇਨ੍ਹਾਂ ਦੀਆਂ ਜਿਉਣ ਹਾਲਤਾਂ ਨਾਲ ਜੁੜਿਆ ਹੁੰਦਾ ਹੈ। ਉਦਾਹਰਣ ਵਜੋਂ ਅਸੀ ਸਿਹਤ ਦੀ ਉਦਾਹਰਣ ਲੈ ਸਕਦੇ ਹਾਂ ਕਿਉਂਕਿ ਮਿਹਨਤ ਮਜ਼ਦੂਰੀ ਕਰਕੇ ਖਾਣ ਵਾਲੇ ਵਿਅਕਤੀ ਲਈ ਤਾਂ ਉਸਦਾ ਸਰੀਰ ਹੀ ਸਭ ਤੋਂ ਵੱਡੀ ਪੂੰਜੀ ਹੁੰਦਾ ਹੈ। ਬਿਮਾਰੀ ਦੀ ਹਾਲਤ ਵਿੱਚ ਉਸਦੇ ਜੀਵਨ ਦਾ ਸਾਰਾ ਜੁਗਾੜ ਹੀ ਹਿੱਲ ਜਾਂਦਾ ਹੈ। ਮਾੜੀ ਖੁਰਾਕ, ਗੰਦੀਆਂ ਰਹਿਣ ਵਾਲੀਆਂ ਥਾਵਾਂ, ਅਣਮਨੁੱਖੀ ਕੰਮ ਹਾਲਤਾਂ ਸਦਕਾ ਦਲਿਤ ਅਤੇ ਪਛੜੇ ਵਰਗਾਂ ਦੇ ਲੋਕ ਅਕਸਰ ਹੀ ਭੈੜੀਆਂ ਬਿਮਾਰੀਆਂ ਦੇ ਸ਼ਿਕਾਰ ਰਹਿੰਦੇ ਹਨ। ਇਸ ਸਬੰਧ ਵਿੱਚ ਅੱਗੇ ਗੱਲ ਕਰਨ ਤੋਂ ਪਹਿਲਾਂ ਇੱਕ ਇਹ ਮਿੱਥ ਤੋੜਨੀ ਜਰੂਰੀ ਹੈ ਕਿ ਇਹ ਵਰਗ ਬਿਮਾਰ-ਸ਼ੁਮਾਰ ਘੱਟ ਹੀ ਹੁੰਦਾ ਹੈ। ਅਸਲ ਵਿੱਚ ਇਹ ਧਾਰਨਾ ਉਨ੍ਹਾਂ ਲੋਕਾਂ ਵਿੱਚ ਹੀ ਬਣੀ ਹੋਈ ਹੈ ਜਿਨ੍ਹਾਂ ਨੇ ਇਸ ਵਰਗ ਦੇ ਦੁੱਖ-ਦਰਦ ਨੂੰ ਨੇੜਿਓਂ ਹੋ ਕੇ ਨਹੀਂ ਜਾਣਿਆ ਹੁੰਦਾ। ਇਹ ਜਰੂਰ ਹੈ ਕਿ ਸਰੀਰਕ ਕੰਮ ਕਰਦੇ ਹੋਣ ਕਾਰਣ ਉਤਲੇ ਵਰਗ ਨੂੰ ਚਿੰਬੜਨ ਵਾਲੀਆਂ ਕੁਝ ਖਾਸ ਕਿਸਮ ਦੀਆਂ ਬਿਮਾਰੀਆਂ ਇਸ ਵਰਗ ਵਿੱਚ ਘੱਟ ਹੁੰਦੀਆਂ ਹਨ। ਅਸਲ ਵਿੱਚ ਇਨ੍ਹਾਂ ਨੂੰ ਬਿਮਾਰੀਆਂ ਘੱਟ ਨਹੀਂ ਹੁੰਦੀਆਂ, ਪਰ ਬਿਮਾਰੀ ਦੀ ਹਾਲਤ ਵਿੱਚ ਵੀ ਕੰਮ ਕਰਦੇ ਰਹਿਣਾ ਇਨ੍ਹਾਂ ਦੀ ਮਜਬੂਰੀ ਹੁੰਦੀ ਹੈ ਜਿਸ ਕਾਰਣ ਇਹਨਾਂ ਦੀ ਬੀਮਾਰੀ ਨਜ਼ਰ ਘੱਟ ਆਉਂਦੀ ਹੈ।

ਅਜੋਕੇ ਦੌਰ ਵਿੱਚ ਸਹੀ ਡਾਕਟਰੀ ਇਲਾਜ ਐਨਾ ਮਹਿੰਗਾ ਹੋ ਗਿਆ ਹੈ ਕਿ ਉਹ ਅਕਸਰ ਇਹਨਾਂ ਵਰਗਾਂ ਦੀ ਪਹੁੰਚ ਤੋਂ ਹੀ ਬਾਹਰ ਹੁੰਦਾ ਹੈ। ਇਸ ਹਾਲਤ ਵਿੱਚ ਇਹ ਲੋਕ ਸੁੱਖਾਂ ਸੁੱਖਣ ਜਾਂ ਕਿਸੇ ਟੁੱਟੇ ਭੱਜੇ ਸਾਧ ਅੱਗੇ ਦੋ-ਚਾਰ ਰੁਪਏ ਮੱਥਾ ਟੇਕ ਕੇ ਸੁਆਹ ਦੀ ਚੂੰਢੀ ਲਿਆਉਣ ਲਈ ਹੀ ਮਜਬੂਰ ਹੁੰਦੇ ਹਨ। ਇੱਕ ਗੱਲ ਸਪਸ਼ਟ ਹੈ ਕਿ ਇਹਨਾਂ ਅੱਗੇ ਜੇ ਇੱਕ ਪਾਸੇ ਚੰਗੇ ਡਾਕਟਰ ਤੋਂ ਇਲਾਜ ਕਰਵਾਉਣ ਦੀ ਪੇਸ਼ਕਸ਼ ਰੱਖੀ ਜਾਵੇ ਅਤੇ ਦੂਜੇ ਪਾਸੇ ਕਿਸੇ ਸਾਧ ਤੋਂ ਤਾਵੀਤ ਕਰਵਾ ਕੇ ਲਿਆਉਣ ਦੀ ਪੇਸ਼ਕਸ਼ ਰੱਖੀ ਜਾਵੇ ਤਾਂ ਇਹ ਲੋਕ ਵੀ ਡਾਕਟਰ ਨੂੰ ਹੀ ਤਰਜੀਹ ਦੇਣਗੇ ਇਸੇ ਤਰ੍ਹਾਂ ਹੋਰ ਵੀ ਅਨੇਕਾਂ ਸਮੱਸਿਆਵਾਂ ਬਾਰੇ ਇਹ ਵਹਿਮਾਂ ਭਰਮਾਂ ਦੇ ਚੱਕਰ ਵਿੱਚ ਇਸ ਕਰਕੇ ਹੀ ਫਸਦੇ ਹਨ ਕਿ ਉਹਨਾਂ ਸਮੱਸਿਆਵਾਂ ਨੂੰ ਸਿੱਧੇ ਰੂਪ ਵਿੱਚ ਹੱਲ ਕਰਨਾ ਇਨ੍ਹਾਂ ਦੀ ਪਹੁੰਚ ਵਿੱਚ ਨਹੀਂ ਹੁੰਦਾ। ਉਸ ਲਈ ਲੋੜੀਂਦੇ ਸਾਧਨ ਨਹੀਂ ਹੁੰਦੇ ਜਾਂ ਉਸ ਦੇ ਹੱਲ ਲਈ ਯੋਗ ਹਾਲਤਾਂ ਨਹੀਂ ਪੈਦਾ ਕਰ ਸਕਦੇ। ਸੋ ਇਨ੍ਹਾਂ ਗੱਲਾਂ ਵਿੱਚੋਂ ਕੱਢਣ ਲਈ ਵਿਗਿਆਨਕ ਨਜ਼ਰੀਏ ਦੇ ਪ੍ਰਚਾਰ ਨਾਲੋਂ ਵੀ ਵੱਧ ਜਰੂਰਤ ਉਹਨਾਂ ਦੀਆਂ ਜਿਉਣ ਹਾਲਤਾਂ ਨੂੰ ਤਬਦੀਲ ਕਰਨ ਦੀ ਹੈ।

ਅੰਧਵਿਸ਼ਵਾਸਾਂ ਵਿੱਚ ਉਲਝੇ ਰਹਿਣਾ ਇਹਨਾਂ ਨੂੰ ਆਰਥਿਕ ਪੱਖ ਤੋਂ ਕਾਫ਼ੀ ਹਾਨੀ ਪਹੁੰਚਾਉਂਦਾ ਹੈ। ਚਾਹੇ ਉੱਚ ਵਰਗ ਦੇ ਲੋਕ ਵੀ ਤਰ੍ਹਾਂ ਤਰ੍ਹਾਂ ਦੇ ਤਾਂਤਰਿਕਾਂ ਜੋਤਸ਼ੀਆਂ ਪਾਸੋਂ ਕਾਫ਼ੀ ਛਿੱਲ ਲੁਹਾਉਂਦੇ ਹਨ ਪ੍ਰੰਤੂ ਇਹ ਉਹਨਾਂ ਦੀ ਕੁੱਲ ਆਮਦਨ ਦਾ ਅਨੁਪਾਤਕ ਤੌਰ ਤੇ ਛੋਟਾ ਹਿੱਸਾ ਹੁੰਦਾ ਹੈ। ਉਦਾਹਰਣ ਵਜੋਂ ਜੇ 10-12 ਹਜ਼ਾਰ ਰੁਪਏ ਮਹੀਨਾ ਕਮਾਉਣ ਵਾਲਾ ਕੋਈ ਪ੍ਰੀਵਾਰ ਬਾਰਾਂ-ਚੌਦਾਂ ਸੌ ਦਾ ਨਗ ਲੈ ਆਉਂਦਾ ਹੈ ਜਾਂ ਜੋਤਸ਼ੀਆਂ ਦਾ ਦੱਸਿਆ ਅਜਿਹੀ ਕੋਈਂ ਉਪਾਅ ਕਰਦਾ ਹੈ ਤਾਂ ਇਸ ਨਾਲ ਉਸਦੀ ਆਰਥਿਕ ਹਾਲਤ ਬਹੁਤੀ ਨਹੀਂ ਵਿਗੜਦੀ। ਕਿਹਾ ਜਾ ਸਕਦਾ ਹੈ ਕਿ ਇਸ ਨਾਲ ਉਸਦੀ ਆਰਥਿਕਤਾ ਨਾਲੋਂ ਉਸਦੀ ਅਕਲ ਉਤੇ ਸ਼ੱਟ ਬਹੁਤੀ ਵਜਦੀ ਹੈ। ਇਸੇ ਮੁਕਾਬਲੇ ਜਦ 50-60 ਰੁਪਏ ਰੋਜ਼ਾਨਾ ਦੇ ਕਮਾਉਣ ਵਾਲੇ 5 ਰੁਪਏ ਮਾਹਵਾਰ ਪ੍ਰਤੀ ਸੈਂਕੜੇ ਦੇ ਹਿਸਾਬ ਵਿਆਜੂ ਪੈਸੇ ਚੁੱਕ ਕੇ ਲਾਲਾਂ ਵਾਲੇ ਪੀਰ ਦੇ ਸੁੱਖਿਆ ਬੱਕਰਾ ਭੇਂਟ ਕਰਨ ਜਾਂਦੇ ਹਨ ਤਾਂ ਉਹਨਾਂ ਦੀ ਆਰਥਿਕਤਾ ਦਾ ਹਿੱਲਿਆ ਕੰਮ ਸਾਲ ਭਰ ਠੀਕ ਨਹੀਂ ਆਉਂਦਾ। ਸੋ ਇਸ ਪੱਖੋਂ ਵੀ ਇਹ ਜਰੂਰੀ ਹੈ ਕਿ ਇਹ ਵਰਗ ਆਪਣੇ ਅਤਿ-ਸੀਮਤ ਜਿਹੇ ਆਰਥਿਕ ਸਾਧਨਾਂ ਦਾ

ਹਰ ਪੈਸਾ ਸਾਰਥਿਕ ਪਾਸੇ ਲਗਾਵੇ।

ਸੋ ਇਹਨਾਂ ਵਰਗਾਂ ਨੂੰ ਅੰਧਵਿਸ਼ਵਾਸਾਂ ਦੀ ਦਲਦਲ ਵਿੱਚੋਂ ਕੱਢਣ ਲਈ ਦੋਹੀ ਪਾਸੀਂ ਕੰਮ ਕਰਨ ਦੀ ਜਰੂਰਤ ਹੈ। ਇੱਕ ਪਾਸੇ ਤਾਂ ਇਨ੍ਹਾਂ ਵਰਗਾਂ ਵਿੱਚ ਸਦੀਆਂ ਤੋਂ ਜੜ੍ਹਾਂ ਜਮਾਈ ਬੈਠੀਆਂ ਗੈਰ-ਵਿਗਿਆਨਕ ਧਾਰਨਾਵਾਂ, ਪ੍ਰੰਪਰਾਵਾਂ ਅਤੇ ਸੰਸਕਾਰਾਂ ਖਿਲਾਫ਼ ਸਿੱਖਿਅਤ ਕੀਤੇ ਜਾਣ ਦੀ ਲੋੜ ਹੈ, ਦੂਜੇ ਪਾਸੇ ਇਨ੍ਹਾਂ ਦੀਆਂ ਜੀਵਨ ਹਾਲਤਾਂ ਨੂੰ ਸੁਧਾਰਣ ਦੀ ਸਖਤ ਜਰੂਰਤ ਹੈ। ਆਰਥਿਕ ਸਾਧਨਾਂ ਦੀ ਵਧੇਰੇ ਯੋਗ ਵੰਡ, ਰੁਜ਼ਗਾਰ ਦੇ ਚੰਗੇ ਮੌਕੇ, ਸਿੱਖਿਆ ਅਤੇ ਸਿਹਤ ਸਬੰਧੀ ਚੰਗੀਆਂ ਸਹੂਲਤਾ ਆਦਿ ਇਨ੍ਹਾਂ ਵਰਗਾਂ ਦਾ ਇਸ ਜੀਵਨ ਪ੍ਰਤੀ ਵਿਸ਼ਵਾਸ ਬੰਨ੍ਹਣ ਵਿੱਚ ਸਹਾਈ ਹੋਣਗੀਆਂ। ਇਹ ਕੁਝ ਹੋਣ ਨਾਲ ਹੀ ਇਨ੍ਹਾਂ ਦਾ ਆਪਣੀ ਸਮਰੱਥਾ, ਮਨੁੱਖੀ ਸਮਾਜ ਦੀ ਸਮਰੱਥਾ, ਮਨੁੱਖੀ ਗਿਆਨ ਦੀ ਸਮਰੱਥਾ ਵਿੱਚ ਵਿਸ਼ਵਾਸ ਪੈਦਾ ਹੋਵੇਗਾ। **ਮਨੁੱਖ ਦੀ ਸਮਰੱਥਾ ਵਿੱਚ ਪੈਦਾ ਹੋਇਆ ਵਿਸ਼ਵਾਸ ਹੀ ਕਾਲਪਨਿਕ ਗੈਬੀ ਸ਼ਕਤੀਆਂ ਵਿੱਚ ਬਣੇ ਹੋਏ ਅੰਧਵਿਸ਼ਵਾਸ ਨੂੰ ਖਤਮ ਕਰਕੇ ਉਸਦੀ ਥਾਂ ਲੈ ਸਕਦਾ ਹੈ।**

ਇਸ ਦੁਪਾਸੀ ਕਾਰਜ ਨੂੰ ਅਮਲੀ ਰੂਪ ਦੇਣ ਲਈ ਕੁਝ ਠੋਸ ਕਦਮ ਪੁੱਟਣ ਦੀ ਲੋੜ ਹੈ। ਜਿਸ ਤਰ੍ਹਾਂ ਵਿਗਿਆਨਕ ਚੇਤਨਾ ਦੇ ਪਸਾਰੇ ਲਈ ਗੈਰ-ਰਸਮੀ ਸਿੱਖਿਆ ਦੇ ਸਾਧਨਾਂ ਨੂੰ ਵੱਡੇ ਪੱਧਰ ਤੇ ਵਰਤਣ ਦੀ ਲੋੜ ਹੈ। ਪਛੜੇ ਵਰਗਾਂ ਦੇ ਮੁਹੱਲਿਆਂ ਵਿੱਚ ਬਣਾਈਆਂ ਧਰਮਸ਼ਾਲਾਵਾਂ ਜਾਂ ਹੋਰ ਸਾਂਝੇ ਕਮਿਊਨਟੀ ਸੈਂਟਰਾਂ ਨੂੰ ਕੇਵਲ ਵਿਆਹ ਸ਼ਾਦੀਆਂ ਦਾ ਕੰਮ ਸਾਰਨ ਤੱਕ ਸੀਮਿਤ ਕਰਨ ਦੀ ਬਜਾਏ ਉਹਨਾਂ ਨੂੰ ਗਿਆਨ ਦੇ ਕੇਂਦਰਾਂ ਵਜੋਂ ਵਿਕਸਿਤ ਕਰਨ ਦੀ ਜਰੂਰਤ ਹੈ। ਇਹਨਾਂ ਧਰਮਸ਼ਾਲਾਵਾਂ ਵਿੱਚ ਯੋਗ ਵਿਅਕਤੀਆਂ ਦੀ ਨਿਗਰਾਨੀ ਹੇਠ ਲਾਇਬ੍ਰੇਰੀਆਂ ਸਥਾਪਿਤ ਕੀਤੀਆਂ ਜਾਣੀਆਂ ਚਾਹੀਦੀਆਂ ਹਨ ਜਿਥੇ ਚੰਗੀਆਂ ਕਿਤਾਬਾਂ ਤੋਂ ਇਲਾਵਾ ਅਖਬਾਰ, ਮੈਗਜ਼ੀਨ ਮੁਹੱਈਆ ਕੀਤੇ ਜਾਣ। ਵੇਖਿਆ ਜਾਂਦਾ ਹੈ ਕਿ ਦਲਿਤ ਵਰਗਾਂ ਦੇ ਸਾਖਰ ਨੌਜਵਾਨ ਅਖਬਾਰ ਜਾਂ ਕਿਤਾਬਾਂ ਨਾਲ ਸੰਪਰਕ ਨਾ ਰਹਿਣ ਕਰਕੇ ਹਾਸਲ ਕੀਤਾ ਅੱਖਰ ਗਿਆਨ ਵੀ ਭੁਲ ਜਾਂਦੇ ਹਨ ਕਿਉਂਕਿ ਇਹਨਾਂ ਨੂੰ ਖਰੀਦ ਕੇ ਪੜ੍ਹਨਾ ਉਹਨਾਂ ਦੀ ਪਹੁੰਚ ਵਿੱਚ ਨਹੀਂ ਹੁੰਦਾ। ਦੂਸਰਾ, ਜਦ ਮਨੁੱਖ ਬਾਹਰੀ ਸੰਸਾਰ ਬਾਰੇ ਕੁਝ ਗਿਆਨ ਹਾਸਲ ਕਰੇਗਾ ਤਾਂ ਲਾਜ਼ਮੀ ਹੀ ਉਸਦ ਸੋਚ ਦਾ ਦਾਇਰਾ ਵਿਸ਼ਾਲ ਹੋਵੇਗਾ ਤੇ ਉਸਦੇ ਮਨ ਵਿੱਚੋਂ ਸਮਾਜ ਨੂੰ ਜਕੜੀ ਬੈਠੀਆਂ ਅੰਧਵਿਸ਼ਵਾਸੀ ਮਾਨਤਾਵਾਂ ਤੇ ਕਿੰਤੂ ਕਰਨ ਦੀ ਸਮਰੱਥਾ ਪੈਦਾ ਹੋਵੇਗੀ।

ਅੱਜ ਦੇ ਵਿਗਿਆਨਕ ਯੁੱਗ ਵਿੱਚ ਤਾਂ ਗੈਰ-ਰਸਮੀ ਤੌਰ ਤੇ ਸਿਖਿਅਤ ਕਰਨ ਦੇ ਅਨੇਕਾਂ ਖਿੱਚਪਾਊ ਸਾਧਨ ਮੌਜੂਦ ਹਨ ਜਿਵੇਂ T.V., V.C.R., ਫਿਲਮਾਂ ਆਦਿ। ਇਹਨਾਂ ਸੈਂਟਰਾਂ ਵਿੱਚ T.V., V.C.R., ਆਦਿ ਦਾ ਪ੍ਰਬੰਧ ਕਰਕੇ ਅਤੇ ਗਿਆਨ-ਭਰਪੂਰ ਅਤੇ ਵਿਗਿਆਨਕ ਨਜ਼ਰੀਆ ਪੈਦਾ ਕਰਨ ਵਾਲੀਆਂ ਫਿਲਮਾਂ ਜਾਂ ਹੋਰ ਪ੍ਰੋਗਰਾਮ ਤਿਆਰ ਕਰਕੇ ਦਿਖਾਏ ਜਾਣੇ ਚਾਹੀਦੇ ਹਨ। ਇਸੇ ਤਰ੍ਹਾਂ ਨਾਟਕਾਂ ਜਾਂ ਹੋਰ ਸਭਿਆਚਾਰਕ ਪ੍ਰੋਗਰਾਮਾਂ ਰਾਹੀਂ ਸਿੱਖਿਅਤ ਕੀਤੇ ਜਾਣ ਦੀ ਮੁਹਿੰਮ ਚਲਾਈ ਜਾਣੀ ਚਾਹੀਦੀ ਹੈ। ਸਿੱਖਿਅਤ ਕਰਨ ਦੇ ਇਸ ਕਾਰਜ ਵਿੱਚ ਚਾਹੇ ਤਰਕਸ਼ੀਲ ਸੁਸਾਇਟੀ ਪੰਜਾਬ ਆਪਣੇ ਵਿਤ ਮੁਤਾਬਿਕ ਸਰਗਰਮੀਆਂ ਕਰ ਰਹੀ ਹੈ ਪਰ ਇਸ ਵਿਸ਼ਾਲ ਕਾਰਜ ਲਈ ਹੋਰ ਵੀ ਸਰਕਾਰੀ ਅਤੇ ਗੈਰ-ਸਰਕਾਰੀ ਸੰਸਥਾਵਾਂ ਦਾ ਸਹਿਯੋਗ ਅਤਿ ਜਰੂਰੀ ਹੈ।

ਇਹਨਾਂ ਵਰਗਾਂ ਦੀਆਂ ਜੀਵਨ ਹਾਲਤਾਂ ਤਬਦੀਲ ਕਰਨ ਲਈ ਚਾਹੇ ਸਾਡੇ ਸਮੁੱਚੇ ਢਾਚੇ ਵਿੱਚ ਵੱਡੀਆਂ ਆਰਥਿਕ-ਸਮਾਜਿਕ-ਰਾਜਨੀਤਿਕ ਤਬਦੀਲੀਆਂ ਦੀ ਲੋੜ ਹੈ ਪਰ ਫਿਰ ਵੀ ਫੌਰੀ ਤੌਰ ਤੇ ਕੁਝ ਅਜਿਹੇ ਕਦਮ ਚੁੱਕਣ ਦੀ ਜਰੂਰਤ ਹੈ ਜੋ ਮਨੁੱਖ ਜੀਵਨ ਦੇ ਘੱਟੋ ਘੱਟ ਮੁਢਲੇ ਮਿਆਰਾਂ ਨੂੰ ਯਕੀਨੀ ਬਨਾਉਣ। ਜਿਵੇਂ ਪਛੜੇ ਵਰਗਾਂ ਦੇ ਰਹਿਣ ਸਥਾਨਾਂ ਦੇ ਨੇੜੇ ਸਰਕਾਰੀ ਡਿਸਪੈਂਸਰੀਆਂ ਚਾਲੂ ਕੀਤੀਆਂ ਜਾਣ ਅਤੇ ਉਹਨਾਂ ਵਿੱਚੋਂ ਮੁਫ਼ਤ ਦਵਾਈ ਮਿਲਣਾ ਯਕੀਨੀ ਬਣਾਇਆ ਜਾਵੇ, ਉਹਨਾਂ ਦਾ ਨਿਸਚਿਤ ਸਮੇਂ ਬਾਅਦ ਫਰੀ ਚੈਕ-ਅੱਪ ਕੀਤਾ ਜਾਵੇ, ਕਿਸੇ ਵੀ ਤਰ੍ਹਾਂ ਦੇ ਹਾਦਸੇ ਦੀ ਸੂਰਤ ਵਿੱਚ ਮੁਆਵਜ਼ਾ ਮਿਲਣਾ ਨਿਸਚਿਤ ਹੋਵੇ, ਹਰ ਬਜ਼ੁਰਗ ਲਈ ਬੁਢਾਪੇ ਵਿੱਚ ਗੁਜ਼ਾਰੇ ਜੋਗਾ ਭੱਤਾ ਮਿਲਣ ਦਾ ਪੱਕਾ ਪ੍ਰਬੰਧ ਹੋਵੇ, ਕੁਦਰਤੀ ਆਫ਼ਤਾਂ ਸਦਕਾ ਹੋਏ ਨੁਕਸਾਨ ਦੀ ਪੂਰਤੀ ਕੀਤੀ ਜਾਵੇ।

ਅਜਿਹਾ ਕਰਨਾ ਭਾਵ ਇਨ੍ਹਾਂ ਨੂੰ ਅੰਧਵਿਸ਼ਵਾਸਾਂ ਵਿੱਚੋਂ ਕੱਢ ਕੇ ਵਿਗਿਆਨਕ ਨਜ਼ਰੀਏ ਦਾ ਧਾਰਨੀ ਬਨਾਉਣ ਕੋਈ ਦਾਰਸ਼ਨਿਕ ਜਿੱਤ ਹਾਰ ਦਾ ਸਵਾਲ ਨਹੀਂ ਹੈ। ਸਗੋਂ ਅਜਿਹਾ ਕਰਨਾ ਪਛੜੇ ਵਰਗਾਂ ਦੀ ਖੜੋਤ ਨੂੰ ਤੋੜ ਕੇ ਵਿਕਾਸ ਦੇ ਰਸਤੇ ਉਤੇ ਤੋਰਨ ਲਈ ਲੋੜੀਂਦਾ ਇੱਕ ਅਤਿਅੰਤ ਜਰੂਰੀ ਕਾਰਜ ਹੈ।

ਠ ਠ ਠ ਠ ਠ ਠ ਠ





ਸੁਖਦਰਸ਼ਨ ਸ਼ਹਿਣਾ*

# ਮੰਗਲ ਗ੍ਰਹਿ : ਨਵੀਂ ਜਾਣਕਾਰੀ, ਨਵੀਆਂ ਸੰਭਾਵਨਾਵਾਂ

ਅਕਾਸ਼ ਵਿੱਚ ਚਮਕਦੇ ਬਹੁਤ ਸਾਰੇ ਤਾਰਿਆਂ ਵਿੱਚ ਕਈ ਵਾਰ ਅਸੀਂ ਲਾਲ ਰੰਗ ਦੀ ਭਮਕ ਮਾਰਦਾ ਇੱਕ ਥੋੜ੍ਹਾ ਵੱਡਾ ਤਾਰਾ ਦੇਖਦੇ ਹਾਂ। ਇੰਜ ਲਗਦਾ ਹੈ ਕਿ ਇਹ ਦੂਸਰੇ ਤਾਰਿਆਂ ਤੋਂ ਬਹੁਤ ਨੇੜੇ ਹੈ। ਇਸ ਦੇ ਲਾਲ ਜਲੌਅ ਕਾਰਨ ਰੋਮਨਾਂ ਨੇ ਇਸ ਦਾ ਨਾਮ ਆਪਣੇ ਬੁੱਧੀ ਦੇ ਦੇਵਤਾ ਦੇ ਨਾਮ ਤੇ **ਮਾਰਸ** ਰੱਖਿਆ। ਅਸਲ ਵਿੱਚ ਇਹ ਤਾਰਾ ਨਹੀਂ ਸਗੋਂ ਸਾਡੇ ਸੂਰਜ ਮੰਡਲ ਦੇ ਨੌਂ ਗ੍ਰਹਿਆਂ ਵਿੱਚੋਂ ਇੱਕ ਗ੍ਰਹਿ ਹੈ ਜਿਹੜਾ ਸੂਰਜ ਦੁਆਲੇ ਸਾਡੀ ਧਰਤੀ ਵਾਂਗ ਚੱਕਰ ਲਾਉਂਦਾ ਹੈ। ਜਦੋਂ ਸਾਡੀ ਧਰਤੀ 'ਤੇ ਰਾਤ ਹੁੰਦੀ ਹੈ ਅਤੇ ਇਸ ਉਤੇ ਸੂਰਜ ਦੀ ਰੌਸ਼ਨੀ ਪੈ ਰਹੀ ਹੁੰਦੀ ਹੈ ਤਾਂ ਇਹ ਸਾਨੂੰ ਚਮਕਦਾ ਦਿਖਾਈ ਦਿੰਦਾ ਹੈ। ਪ੍ਰੰਤੂ ਦੂਸਰੇ ਤਾਰੇ ਇਸਤੋਂ ਖਰਬਾਂ ਮੀਲ ਦੂਰ ਹੋਣ ਕਾਰਨ ਇਸ ਤੋਂ ਛੋਟੇ ਦਿਖਾਈ ਦਿੰਦੇ ਹਨ। ਸਾਡੇ ਇਸ ਨੂੰ ਮੰਗਲ ਗ੍ਰਹਿ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਸੂਰਜ ਦੇ ਸਭ ਤੋਂ ਨੇੜੇ ਬੁੱਧ ਗ੍ਰਹਿ, ਫਿਰ ਸ਼ੁੱਕਰ ਗ੍ਰਹਿ ਅਤੇ ਤੀਸਰੇ ਨੰਬਰ ਤੇ ਧਰਤੀ ਜਿਹੜੀ ਕਿ ਸੂਰਜ ਤੋਂ 15 ਕਰੋੜ ਕਿਲੋਮੀਟਰ ਦੀ ਦੂਰੀ ਤੇ ਘੁੰਮਦੀ ਹੈ। ਉਸ ਤੋਂ ਅੱਗੇ ਚੌਥੇ ਨੰਬਰ ਤੇ ਮੰਗਲ ਗ੍ਰਹਿ ਹੈ ਜਿਹੜਾ ਸੂਰਜ ਤੋਂ ਲੱਗਭੱਗ 23 ਕਰੋੜ ਕਿਲੋਮੀਟਰ ਦੂਰੀਂ ਤੇ ਘੁੰਮਦਾ ਹੈ। ਇਸ ਤੋਂ ਅੱਗੇ 5 ਗ੍ਰਹਿ ਹੋਰ ਸੂਰਜ ਦੁਆਲ਼ੇ ਚੱਕਰ ਕੱਟਦੇ ਹਨ। ਸੰਨ 1877 ਵਿੱਚ ਇਟਲੀ ਦੇ ਖਗੋਲ ਵਿਗਿਆਨੀ ਜਿਓਬਾਨੀ ਨੇ ਆਪਣੀ ਦੂਰਬੀਨ ਨਾਲ ਵੇਖਿਆ ਕਿ ਮੰਗਲ ਗ੍ਰਹਿ ਦੇ ਧਰਾਤਲ ਤੇ ਡੂੰਘੀਆਂ ਰੇਖਾਵਾਂ ਇਧਰ-ਉਧਰ ਫੈਲੀਆਂ ਪਈਆਂ ਹਨ। ਉਸ ਦੇ ਅਨੁਮਾਨ ਅਨੁਸਾਰ ਇਹ ਰੇਖਾਵਾਂ ਮੰਗਲ ਗ੍ਰਹਿ 'ਤੇ ਵਗਦੇ ਨਦੀਆਂ ਨਾਲੇ ਹਨ। ਜਿਸਦਾ ਮਤਲਬ ਸੀ ਕਿ ਮੰਗਲ ਗ੍ਰਹਿ ਤੇ ਧਰਤੀ ਵਾਂਗ ਪਾਣੀ ਮੌਜੂਦ ਹੈ। ਅਗਰ ਉਥੇ ਪਾਣੀ ਮੌਜੂਦ ਹੈ ਤਾਂ ਉਥੇ ਜੀਵਨ ਵੀ ਹੈ। ਉਦੋਂ ਤੋਂ ਹੀ ਵਿਗਿਆਨੀਆਂ ਨੇ ਆਪਣੇ ਨੇੜੇ ਦੀ ਧਰਤੀ 'ਤੇ ਜੀਵਨ ਦਾ ਪਤਾ ਕਰਨ ਲਈ ਯਤਨ ਕਰਨੇ ਆਰੰਭ ਕਰ ਦਿੱਤੇ ਅਤੇ ਧਰਤੀ ਦਾ ਮਨੁੱਖ ਇਸ ਮੰਗਲ ਧਰਤੀ ਦੇ ਮਨੁੱਖ ਨੂੰ ਮਿਲਣ ਲਈ ਉਤਾਵਲਾ ਹੋ ਗਿਆ। ਉਸ ਤੋਂ ਬਾਅਦ ਅਨੇਕਾਂ ਤਜਰਬੇ ਕੀਤੇ ਗਏ ਪ੍ਰੰਤੂ ਉਨ੍ਹਾਂ ਨੇ ਮੰਗਲ ਗ੍ਰਹਿ ਤੇ ਜੀਵਨ ਹੋਣ ਬਾਰੇ ਕਿਸੇ ਸਪਸ਼ਟ ਨਿਰਨੇ ਤੇ ਨਾ ਪਹੁੰਚਾਇਆ। ਹੁਣ ਅਮਰੀਕਾ ਵੱਲੋਂ ਮੰਗਲ ਗ੍ਰਹਿ ਵੱਲ ਭੇਜੇ ਇੱਕ ਪੁਲਾੜਯਾਨ, ਜਿਹੜਾ 4 ਜੁਲਾਈ 1997 ਨੂੰ ਇਸਤੇ ਪਹੁੰਚਿਆ, ਨੇ ਮੰਗਲ ਗ੍ਰਹਿ ਨੂੰ ਫਿਰ ਚਰਚਾ ਦਾ ਵਿਸ਼ਾ ਬਣਾ ਦਿੱਤਾ ਹੈ।

ਮੰਗਲ ਗ੍ਰਹਿ ਧਰਤੀ ਨਾਲੋਂ ਲਗਭਗ ਅੱਧੇ ਵਿਆਸ ਦਾ ਹੈ। ਇਹ ਸੂਰਜ ਦੁਆਲੇ ਲਗਭਗ ਧਰਤੀ ਨਾਲੋਂ ਦੁਗਣੇ ਸਮੇਂ ਵਿੱਚ ਇੱਕ ਗੇੜਾ ਕੱਢਦਾ ਹੈ। ਇੱਥੋਂ ਦੇ ਦਿਨ-ਰਾਤ ਲੱਗਭੱਗ ਧਰਤੀ ਦੇ ਦਿਨ-ਰਾਤ ਜਿੱਡੇ ਹੀ ਹਨ। ਇਹ ਧਰਤੀ ਨਾਲੋਂ ਲਗਭਗ ਦਸ ਗੁਣਾਂ ਹਲਕਾ ਗ੍ਰਹਿ ਹੈ। ਇਸ ਦੀ ਖਿੱਚ ਸ਼ਕਤੀ ਧਰਤੀ ਨਾਲੋਂ ਘੱਟ ਹੋਣ ਕਾਰਨ ਇੱਕੰ ਕਿਲੋਗ੍ਰਾਮ ਭਾਰੀ ਚੀਜ਼ ਮੰਗਲ ਗ੍ਰਹਿ ਤੇ ਲਗਭੱਗ 300 ਗ੍ਰਾਮ ਦੀ ਹੀ ਲੱਗੇਗੀ। ਧਰਤੀ ਦੀ ਖਿੱਚ ਤੋਂ ਬਾਹਰ ਹੋਣ ਲਈ ਕਿਸੇ ਵੀ ਚੀਜ਼ ਨੂੰ 11.2 ਕਿਲੋਮੀਟਰ ਪ੍ਰਤੀ ਸੈਕਿੰਡ ਦੀ ਗਤੀ ਚਾਹੀਦੀ ਹੈ ਜਦੋਂ ਕਿ ਮੰਗਲ ਗ੍ਰਹਿ ਦੀ ਖਿੱਚ ਤੋਂ ਬਾਹਰ ਹੋਣ ਲਈ 5 ਕਿਲੋਮੀਟਰ ਪ੍ਰਤੀ ਸੈਕਿੰਡ ਦੀ ਗਤੀ ਚਾਹੀਦੀ ਹੈ। ਧਰਤੀ ਦਾ ਇੱਕ ਕੁਦਰਤੀ ਉਪਗ੍ਰਹਿ ਹੈ ਜਿਸਨੂੰ ਅਸੀਂ ਚੰਦਰਮਾ ਕਹਿੰਦੇ ਹਾਂ। ਮੰਗਲ ਗ੍ਰਹਿ ਦੁਆਲੇ ਦੋ ਉਪਗ੍ਰਹਿ (ਚੰਨ) ਘੁੰਮਦੇ ਹਨ ਜਿੰਨ੍ਹਾਂ ਦੇ ਨਾਂ ਵਿਗਿਆਨੀਆਂ ਨੇ ਫੋਬੋਸ ਤੇ ਡੀਮੋਸ ਰੱਖੇ ਹਨ। ਧਰਤੀ ਦੇ ਵਾਯੂਮੰਡਲ ਵਿੱਚ ਨਾਈਟ੍ਰੋਜਨ, ਆਕਸੀਜਨ, ਆਰਗਾਨ ਅਤੇ ਕਾਰਬਨ-ਡਾਈਆਕਸਾਈਡ ਵਰਗੀਆਂ ਗੈਸਾਂ ਮੌਜੂਦ ਹਨ ਜਦ ਕਿ ਮੰਗਲ ਗ੍ਰਹਿ ਦੇ ਵਾਯੂਮੰਡਲ ਵਿੱਚ 95% ਕਾਰਬਨ-ਡਾਈਆਕਸਾਈਡ, 2.7% ਨਾਈਟ੍ਰੋਜਨ ਤੋਂ ਇਲਾਵਾ ਥੋੜ੍ਹੀ ਮਾਤਰਾ ਵਿੱਚ ਆਰਗਾਨ, ਆਕਸੀਜਨ, ਕਾਰਬਨ ਮੋਨੋਆਕਸਾਈਡ ਅਤੇ ਬਹੁਤ ਥੋੜ੍ਹੀ ਮਾਤਰਾ ਵਿੱਚ ਪਾਣੀ ਦੇ ਵਾਸ਼ਪ ਹਨ। ਮੰਗਲ ਦਾ ਰੰਗ ਲਾਲ ਹੈ।

ਪਹਿਲਾਂ ਵਿਗਿਆਨੀਆਂ ਨੂੰ ਮੰਗਲ 'ਤੇ ਜੀਵਨ ਲਈ ਅਨੁਕੂਲ ਵਾਤਾਵਰਣ ਹੋਣੀ ਸੰਭਾਵਨਾ ਸੀ ਪਰ ਆਪਣੀ ਘੱਟ ਖਿੱਚ ਸ਼ਕਤੀ ਹੋਣ ਕਾਰਨ ਇਹ ਆਪਣੇ ਦੁਆਲੇ ਹਲਕੀਆਂ ਗੈਸਾਂ ਨੂੰ ਸੰਭਾਲਕੇ ਨਾ ਰੱਖ ਸਕਿਆ। ਧਰਤੀ ਤੋਂ ਬਿਨਾਂ ਸੂਰਜ ਮੰਡਲ ਵਿੱਚ ਮੰਗਲ ਹੀ ਅਜਿਹਾ ਗ੍ਰਹਿ ਸੀ ਜਿਥੇ ਵਿਗਿਆਨੀਆਂ ਨੂੰ ਜੀਵਨ ਹੋਣ ਦੀ ਆਸ ਸੀ। ਧਰਤੀ ਦੇ ਐਂਟਾਰਟਿਕਾ ਮਹਾਂਦੀਪ ਵਿੱਚ ਲੱਭੇ ਮੰਗਲ ਗ੍ਰਹਿ ਤੋਂ ਟੁੱਟਕੇ ਆਏ ਦੋ ਕਿਲੋਗ੍ਰਾਮ ਦੇ ਟੁਕੜੇ ਤੋਂ ਵਿਗਿਆਨੀਆਂ ਨੇ ਦੇਖਿਆ ਸੀ ਕਿ ਮੰਗਲ ਗ੍ਰਹਿ ਤੇ ਜੀਵਨ ਹੋ ਸਕਦਾ ਹੈ। ਇਸ ਤਰ੍ਹਾਂ ਦੀ ਪਰਖ ਨਾਲ ਕਿਸੇ ਚੱਟਾਨ ਜਾਂ ਪਥਰਾਟਾ ਵਿੱਚ ਬਹੁਤ ਹੀ ਸੂਖਮ ਜੀਵਾਂ ਦੀ ਹੋਂਦ ਬਾਰੇ ਪਤਾ ਕੀਤਾ ਜਾਂਦਾ ਹੈ। ਉਹ ਹੀ ਸੂਖਮ ਜੀਵਨ ਅਰਬਾਂ ਸਾਲਾਂ ਦੀ ਵਿਕਾਸ ਪ੍ਰਕਿਰਿਆ ਰਾਹੀਂ ਮਨੁੱਖ ਜਾਤੀ ਦੀ ਰਚਨਾ ਕਰਦੇ ਹਨ। ਭੌਤਿਕ ਤਬਦੀਲੀਆਂ ਜਿਵੇਂ ਵੱਡੇ ਭੁਚਾਲ, ਵੱਡੇ ਹੜ੍ਹ,

ਗ੍ਰਹਿ ਦਾ ਗਰਮ ਹੋ ਜਾਣਾ ਆਦਿ ਨਾਲ ਮਨੁੱਖ ਜਾਤੀ ਦੀ ਹੋਂਦ ਖਤਮ ਹੋ ਸਕਦੀ ਹੈ। ਪਰ ਇਹ ਸੂਖਮ ਜੀਵ ਵੱਡੀਆਂ ਤਬਦੀਲੀਆਂ ਤੋਂ ਬਾਅਦ ਵੀ ਉਥੇ ਮਿਲ ਸਕਦੇ ਹਨ। ਸ਼ਾਡੀ ਧਰਤੀ ਤੇ ਵੱਧ ਤੋਂ ਵੱਧ ਤਾਪਮਾਨ 45°C ਅਤੇ ਘੱਟ ਤੋਂ ਘੱਟ - 50°C ਤੱਕ ਹੋ ਸਕਦਾ ਹੈ। ਪ੍ਰੰਤੂ ਮੰਗਲ ਗ੍ਰਹਿ ਦੀ ਭੂਮੱਧ ਰੇਖਾ ਤੇ ਵੱਧ ਤੋਂ ਵੱਧ ਤਾਪਮਾਨ 30° ਅਤੇ ਘੱਟ ਤੋਂ ਘੱਟ - 75°C ਤੱਕ ਹੋ ਸਕਦਾ ਹੈ। ਮੰਗਲ ਦੇ ਧਰੁਵਾਂ ਤੇ ਤਾਪਮਾਨ ਇਸਤੋਂ ਵੀ ਘੱਟ -170° ਦਰਜੇ ਰਹਿੰਦਾ ਹੈ।

ਮੰਗਲ ਗ੍ਰਹਿ ਦੀ ਜਾਣਕਾਰੀ ਹਾਸਲ ਕਰਨ ਲਈ ਅਮਰੀਕਨ ਵਿਗਿਆਨੀਆਂ ਨੇ 1965 ਵਿੱਚ ਮੈਰੀਨਰ-4 ਨਾਂ ਦਾ ਪੁਲਾੜੀ ਜਹਾਜ਼ ਭੇਜਿਆ, 1969 ਵਿੱਚ ਮੈਰੀਨਰ-6 ਅਤੇ 7, ਫਿਰ 1971 ਵਿੱਚ ਮੈਰੀਨਰ-9, ਜੋ ਮੰਗਲ ਗ੍ਰਹਿ ਦੇ ਧਰਾਤਲ ਅਤੇ ਵਾਯੂਮੰਡਲ ਬਾਰੇ ਕੁਝ ਹੱਦ ਤੱਕ ਜਾਣਕਾਰੀ ਦੇ ਸਕੇ। ਇਸ ਤਰ੍ਹਾਂ ਸੋਵੀਅਤ ਦੇਸ ਦੇ ਵਿਗਿਆਨੀਆਂ ਨੇ ਮਾਰਸ-2, 4, 5, 6 ਅਤੇ 7 ਨਾਂ ਦੇ ਪੁਲਾੜੀ ਵਿਮਾਨ ਮੰਗਲ ਵੱਲ ਭੇਜੇ ਪ੍ਰੰਤੂ ਇਹ ਵਿਮਾਨ ਮੰਗਲ ਉਤੇ ਜੀਵਨ ਬਾਰੇ ਕੋਈ ਬਹੁਤੀ ਜਾਣਕਾਰੀ ਨਾ ਦੇ ਸਕੇ। ਜੁਲਾਈ 1976 ਵਿੱਚ ਅਮਰੀਕਾ ਨੇ ਦੋ ਪੁਲਾੜੀ-ਜਹਾਜ਼ ਵਾਈਕਿੰਗ-I ਅਤੇ ਵਾਈਕਿੰਗ-II ਮੰਗਲ ਗ੍ਰਹਿ ਵੱਲ ਭੇਜੇ ਜਿੰਨ੍ਹਾਂ ਨੇ ਮੰਗਲ ਗ੍ਰਹਿ ਦੁਆਲੇ ਚੱਕਰ ਲਾਏ। ਉਹਨਾਂ ਵਿੱਚੋਂ ਦੋ ਵਿਮਾਨ ਵੱਖ ਵੱਖ ਜਗ੍ਹਾ 'ਤੇ ਉਤਰੇ ਅਤੇ ਮੰਗਲ ਦੇ ਧਰਾਤਲ ਦਾ ਨਿਰੀਖਣ ਕੀਤਾ। ਇਹਨਾਂ ਵਿਮਾਨਾਂ ਨੇ ਮੰਗਲ ਗ੍ਰਹਿ ਦੇ ਦੋ ਚੰਨਾਂ ਬਾਰੇ ਜਾਣਕਾਰੀ ਦਿੱਤੀ। ਇਹ ਵਿਮਾਨ ਲੱਗਭੱਗ 4 ਸਾਲ ਤਸਵੀਰਾਂ ਭੇਜਦੇ ਰਹੇ। ਸਾਇੰਸਦਾਨਾਂ ਦੀ ਰਾਇ' ਸੀ ਕਿ ਇਹਨਾ ਪੁਲਾੜੀ ਵਿਮਾਨਾਂ ਵੱਲੋਂ ਮੰਗਲ ਗ੍ਰਹਿ ਤੇ ਜੀਵਨ ਸਬੰਧੀ ਅਸਫਲਤਾ ਤੋਂ ਇਹ ਨਹੀਂ ਸੋਚ ਲੈਣਾ ਚਾਹੀਦਾ ਕਿ ਉਥੇ ਜੀਵਨ ਨਹੀਂ। ਵਾਇਕਿੰਗ ਮਿਸ਼ਨ ਦੀ ਮੁੱਖ ਖੋਜ ਮੰਗਲ ਦੇ ਧਰੁਵਾਂ ਤੇ ਜੰਮੀ ਬਰਫ਼ ਸਬੰਧੀ ਸੀ, ਜਿਸਨੂੰ 'ਪੋਲਰ ਕੈਪ' ਕਿਹਾ ਜਾਂਦਾ ਹੈ। ਪਹਿਲਾਂ-ਪਹਿਲ ਇਸਨੂੰ ਜੰਮੀ ਹੋਈ ਕਾਰਬਨ ਡਾਈਆਕਸਾਈਡ ਮੰਨਿਆ ਜਾਂਦਾ ਸੀ। ਪਰ ਵਾਈਕਿੰਗ ਪੁਲਾੜਯਾਨ ਨੇ ਇਹਨਾਂ ਨੂੰ ਜੰਮਿਆ ਹੋਇਆ ਪਾਣੀ ਦੱਸਿਆ। ਜੇਕਰ ਐਸਾ ਹੋਇਆ ਤਾਂ ਇਹ ਪਾਣੀ ਇੱਕ ਕਿਲੋਮੀਟਰ ਡੂੰਘੀ, 33000 ਵਰਗ ਕਿਲੋਮੀਟਰ ਦੀ ਝੀਲ ਨੂੰ 'ਭਰ ਸਕਦਾ ਹੈ। ਇਹਨਾਂ ਪੁਲਾੜਯਾਨਾਂ ਨੇ 50 ਹਜ਼ਾਰ ਤੋਂ ਵੱਧ ਮੰਗਲ ਗ੍ਰਹਿ ਦੀਆਂ ਤਸਵੀਰਾਂ ਭੇਜੀਆਂ।

ਪ੍ਰੰਤੂ 4 ਜੁਲਾਈ 1997 ਦਾ ਦਿਨ ਵਿਗਿਆਨੀਆਂ ਲਈ ਹੋਰ ਵੀ ਖੁਸ਼ੀਆਂ ਭਰਿਆ ਸੀ ਕਿਉਂਕਿ ਉਨ੍ਹਾਂ ਦੀ ਅਣਥੱਕ ਮਿਹਨਤ ਸਦਕਾ ਇੱਕ ਹੋਰ ਪੁਲਾੜੀ ਜਹਾਜ਼ 'ਪਾਥਫਾਈਂਡਰ' ਮੰਗਲ ਗ੍ਰਹਿ ਦੀ ਜ਼ਮੀਨ ਉਤੇ ਉਤਰਿਆ। ਇਸਨੂੰ 4 ਦਸੰਬਰ 1996 ਨੂੰ ਅਮਰੀਕਾ ਦੀ ਪੁਲਾੜ ਸੰਸਥਾ 'ਨਾਸਾ' ਵੱਲੋਂ ਧਰਤੀ ਤੋਂ ਛੱਡਿਆ ਗਿਆ ਸੀ। ਇਹ ਪੁਲਾੜਯਾਨ ਆਪਣੇ ਨਾਲ ਰੋਬੋਟ ਜਿਸਨੂੰ ਸਜੋਰਨਰ ਰੋਵਰ ਕਿਹਾ ਜਾਂਦਾ ਹੈ, ਲੈ ਕੇ ਗਿਆ। ਇੱਕ ਛੇ ਪਹੀਆ ਵਾਲੀ ਬੱਘੀ ਵਰਗਾ ਇਹ ਰੋਬੋਟ ਘੁੰਮ ਫਿਰ ਕੇ ਮੰਗਲ ਗ੍ਰਹਿ ਦੀ ਜਾਣਕਾਰੀ ਇਕੱਠੀ ਕਰਕੇ ਵਿਗਿਆਨੀਆਂ ਨੂੰ ਭੇਜ ਰਿਹਾ ਹੈ।

ਰੋਬੋਟ ਨੂੰ ਧਰਤੀ ਤੋਂ ਕੰਟਰੋਲ ਕਰ ਰਹੇ ਵਿਗਿਆਨੀ ਹੈਨਰੀ ਮੂਰ ਨੇ ਕਿਹਾ ਕਿ ਇਹ ਰੋਬੋਟ ਚੰਦਰਮਾ ਤੇ ਉਤਰੇ ਨੀਲ ਆਰਮਸਟ੍ਰਾਂਗ ਵਾਂਗ ਹੈ। ਵਿਗਿਆਨੀ ਇਸ ਰੋਬੋਟ ਨਾਲ ਇਸ ਤਰ੍ਹਾਂ ਵਰਤਾਓ ਕਰ ਰਹੇ ਹਨ ਜਿਵੇਂ ਉਹ ਕੋਈ ਜਿਉਂਦਾ ਆਦਮੀ ਹੋਵੇ। ਪਾਥਫਾਈਂਡਰ ਪੁਲਾੜੀ ਜਹਾਜ਼ ਦੇ ਮੰਗਲ ਗ੍ਰਹਿ ਤੇ ਉਤਰਨ ਮਗਰੋਂ ਰੋਬੋਟ ਉਸ ਤੋਂ ਬਾਹਰ ਨਿਕਲਿਆ ਅਤੇ ਧਰਤੀ ਤੋਂ ਪਾਥਫਾਈਂਡਰ ਰਾਹੀਂ ਮਿਲੇ ਸੁਨੇਹੇ ਲੈ ਕੇ ਇਸ ਨੇ ਆਪਣਾ ਘੁੰਮ ਫਿਰ ਕੇ ਕੰਮ ਕਰਨਾ ਸ਼ੁਰੂ ਕੀਤਾ। ਇਸ ਦੀ ਉਚਾਈ 30 ਸੈਂਟੀਮੀਟਰ ਹੈ। ਇਸ ਵਿੱਚ ਇੱਕ ਤਿੰਨ-ਦਿਸ਼ਾਵੀ ਕੈਮਰਾ, ਅਲਫ਼ਾ ਪ੍ਰੋਟੋਨ ਐਕਸਰੇ ਸਪੈਕਟਰੋਮੀਟਰ ਅਤੇ ਸਪੈਕਟ੍ਰੋਮੇਟਰ ਲੱਗੀ ਹੈ ਜੋ ਜ਼ਮੀਨ ਵਿੱਚ ਡੂੰਘਾਈ ਤੱਕ ਜਾ ਕੇ ਉਸ ਦਾ ਨਿਰੀਖਣ ਕਰਦੀ ਹੈ। ਇਸ ਰੋਬੋਟ ਦੁਆਰਾ ਭੇਜੀਆਂ ਫੋਟੋਆਂ ਅਤੇ ਹੋਰ ਜਾਣਕਾਰੀ ਤੋਂ ਪਤਾ ਲੱਗਦਾ ਹੈ ਕਿ ਮੰਗਲ ਗ੍ਰਹਿ ਚੰਦਰਮਾ ਤੋਂ ਵੀ ਜਿਆਦਾ ਧਰਤੀ ਨਾਲ ਮਿਲਦਾ ਹੈ। ਉਸਦੀ ਸਤ੍ਹਾ ਉਪਰ ਮੋਟੀ ਧੂੜ ਚੜ੍ਹੀ ਹੋਈ ਹੈ ਅਤੇ ਥੱਲੇ ਸਖਤ ਜ਼ਮੀਨ ਹੈ। ਪਾਥਫਾਈਂਡਰ ਦਾ ਮੁੱਖ ਉਦੇਸ਼ ਮੰਗਲ ਗ੍ਰਹਿ ਉਤੇ ਜੀਵਨ ਬਾਰੇ ਪਤਾ ਲਗਾਉਣਾ ਹੈ। ਉਹ ਵੇਖਦਾ ਹੈ ਕਿ ਕੀ ਉਥੇ ਕਦੇ ਪਾਣੀ ਲੰਘਿਆ ਹੈ ? ਜਾਣਕਾਰੀ ਤੋਂ ਇਹ ਵੀ ਪਤਾ ਲੱਗਿਆ ਕਿ ਮੰਗਲ ਗ੍ਰਹਿ ਤੇ ਅਰਬਾਂ ਵਰ੍ਹੇ ਪਹਿਲਾਂ ਵੱਡੇ ਹੜ੍ਹ ਆਏ ਹਨ। ਇਹ ਵੀ ਪਤਾ ਲੱਗਿਆ ਹੈ ਕਿ ਜੋ ਟੁਕੜੇ ਮੰਗਲ ਗ੍ਰਹਿ ਤੋਂ ਧਰਤੀ ਉਤੇ ਡਿੱਗੇ ਸਮਝੇ ਗਏ ਸਨ ਉਹ ਸਹੀ ਹੈ। ਜਿਸ ਥਾਂ ਉਤੇ ਪਾਥਫਾਈਂਡਰ ਉਤਰਿਆ ਉਥੇ ਨੇੜੇ ਹੀ ਜਵਾਲਾਮੁਖੀ ਦਾ ਟੋਆ ਵੀ ਦੇਖਿਆ ਗਿਆ। ਰੋਬੋਟ ਦਾ ਕੈਮਰਾ ਉਚਾ ਹੋ ਕੇ ਦੂਰ ਦੁਰਾਡੇ ਪਹਾੜੀਆਂ ਵੀ ਵੇਖ ਸਕਦਾ ਹੈ। ਆਪਣੇ ਪਹੀਆਂ ਨਾਲ ਚਟਾਨਾਂ ਨੂੰ ਰਗੜ ਤੇ ਤੋੜ ਸਕਦਾ ਹੈ। ਵਿਗਿਆਨੀ ਇਸ ਰੋਬੋਟ ਦੀ ਕਾਰਗੁਜ਼ਾਰੀ ਤੋਂ ਖੁਸ਼ ਹਨ। ਆਉਣ ਵਾਲੇ ਦਿਨਾਂ ਵਿੱਚ ਮੰਗਲ ਗ੍ਰਹਿ ਤੇ ਜੀਵਨ ਬਾਰੇ ਸਾਨੂੰ ਭਰਪੂਰ ਜਾਣਕਾਰੀ ਮਿਲਣ ਦੀ ਆਸ ਹੈ। ਇਹ ਵੀ ਹੋ ਸਕਦਾ ਹੈ ਕਿ ਮੰਗਲ ਗ੍ਰਹਿ ਤੇ ਜੀਵਨ ਧਰਤੀ ਵਾਂਗ ਹੀ ਸ਼ੁਰੂ ਹੋਇਆ ਹੋਵੇ ਪਰ ਯੋਗ ਵਾਤਾਵਰਣ ਨਾ ਹੋਣ ਕਾਰਨ ਵਧ-ਫੁਲ ਨਾ ਸਕਿਆ ਹੋਵੇ। ਭੇਜੀ ਜਾਣਕਾਰੀ ਤੋਂ ਸਿੱਟੇ ਕੱਢਣ ਵਿੱਚ ਕੁਝ ਸਮਾਂ ਲੱਗੇਗਾ।

*ਰਿਸਰਚ ਸਕਾਲਰ, ਭੌਤਿਕ ਵਿਗਿਆਨ ਵਿਭਾਗ,
ਪੰਜਾਬੀ ਯੂਨੀਵਰਸਿਟੀ, ਪਟਿਆਲਾ।



ਤਰਕਸ਼ੀਲਾਂ ਖਿਲਾਫ਼

# ਪੰਜਾਬੀ ਟ੍ਰਿਬਿਊਨ ਵਿੱਚ ਕੀਤੀ ਗਈ ਘਟੀਆ ਇਲਜ਼ਾਮਬਾਜ਼ੀ ਦਾ ਵਿਸ਼ਲੇਸ਼ਣ

*ਰਾਜਪਾਲ ਸਿੰਘ*

7 ਜੁਲਾਈ ਦੇ 'ਪੰਜਾਬੀ ਟ੍ਰਿਬਿਊਨ' ਵਿੱਚ ਸੰਪਾਦਕੀ ਪੰਨੇ 'ਤੇ ਛਪਦਾ ਅੱਠਵਾਂ ਕਾਲਮ ਇਸ ਤਰਾਂ ਛਪਿਆ ਹੋਇਆ ਸੀ -

ਜ਼ਿੰਦਗੀ ਕੀ ਹੈ ?

ਜੇ ਤੁਹਾਡੇ ਅੰਦਰ ਇੱਕ ਜਿਉਂਦੀ ਜਾਗਦੀ ਕਲਪਨਾ ਦਾ ਸੰਸਾਰ ਅਜੇ ਪੂਰੀ ਤਰ੍ਹਾਂ ਮਰਿਆ ਨਹੀਂ ਤਾਂ ਦੋਸਤੋ, 'ਪਾਥ ਫਾਈਂਡਰ' ਪੁਲਾੜੀ ਜਹਾਜ਼ ਦਾ ਆਪਣੇ ਨਾਲ ਲਗਦੀ ਗਵਾਂਢੀ ਧਰਤੀ 'ਮੰਗਲ' ਉੱਤੇ ਉਤਰਨਾ ਇੱਕ ਵੱਡੀ ਘਟਨਾ ਹੈ - ਬਹੁਤ ਵੱਡੀ ਘਟਨਾ।

ਜਿਹੜੇ ਬੰਦੇ ਰੋਜ਼ ਰੋਟੀਆਂ ਪਾੜ ਕੇ ਸੌਂ ਜਾਂਦੇ ਹਨ ਜਾਂ ਨੌਕਰੀਆਂ ਕਰਨ ਪਿੱਛੋਂ ਰਾਤ ਨੂੰ ਥੱਕੇ ਟੁੱਟੇ ਮੰਜੇ ਉਤੇ ਜਾ ਡਿਗਦੇ ਹਨ, ਉਨ੍ਹਾਂ ਦੀ ਕਿਸਮਤ ਵਿੱਚ ਇਸ ਇਤਿਹਾਸਕ ਘਟਨਾ ਪਿੱਛੇ ਲੁਕੀ ਬੁਝਾਰਤ ਬੁੱਝਣੀ ਨਹੀਂ ਲਿਖੀ ਹੁੰਦੀ। ਮਾਸਟਰਾਂ ਦੀ ਕੌਮ ਕੁਝ ਕੁਝ ਜ਼ਿੰਦਗੀ ਦੇ ਗੂੜ੍ਹੇ ਭੇਤ ਸਮਝ ਸਕਦੀ ਹੈ ਪਰ ਅੱਜ ਕੱਲ੍ਹ ਇਹ ਲੋਕ ਵੀ ਇਹੋ ਸੁੰਘਦੇ ਫਿਰਦੇ ਹਨ ਕਿਹੜੇ ਵਿਦਿਆਰਥੀ ਨੂੰ ਕਿਸ ਤਰ੍ਹਾਂ ਟਿਊਸ਼ਨ ਲਈ ਫਸਾਉਣਾ ਹੈ ? ਅੱਗੋਂ ਇਨ੍ਹਾਂ ਦੇ ਜੁਆਕ-ਜੱਲੇ ਜਿਹੋ ਜਿਹੇ ਨਿਕਲਦੇ ਹਨ ਉਸ ਬਾਰੇ ਜੋ ਕੁਝ ਕਿਹਾ ਤਾਂ ਇਹ ਲੋਕ ਅੱਠਵੇਂ ਕਾਲਮ ਦੇ ਮਗਰ ਪੈ ਸਕਦੇ ਹਨ। ਜਿੰਨੀ ਬੁਰੀ ਤਰ੍ਹਾਂ ਅਤੇ ਘਟੀਆ ਢੰਗ ਨਾਲ ਇਹ ਕੌਮ ਜਥੇਬੰਦ ਤੇ ਚਲਾਕ ਹੋਈ ਹੈ ਉਨਾ ਕੋਈ ਹੋਰ ਭਾਈਚਾਰਾ ਨਹੀਂ ਹੋ ਸਕਿਆ। ਪ੍ਰੋਫੈਸਰ ਲੋਕ ਵੀ ਠੂੰਹੇਂ ਹਨ। ਹਮ ਪ੍ਰੋਫੈਸਰ ਹੋਤੇ ਹੈਂ ਬਸ ਇਸੇ ਫੂਕ ਨਾਲ ਹੀ ਰੱਜੇ ਰਹਿੰਦੇ ਹਨ।

ਮਨੁੱਖ ਦੇ ਅੰਦਰ ਇਹ ਸਵਾਲ ਹਮੇਸ਼ਾ ਉਸਲਵੱਟੇ ਲੈਂਦੇ ਰਹੇ ਹਨ ਕਿ ਆਖਰ ਜ਼ਿੰਦਗੀ ਹੈ ਕੀ ? ਮੌਤ ਤੋਂ ਪਿੱਛੋਂ ਕੀ ਹੁੰਦਾ ਹੈ ? ਅਤੇ ਇਸ ਸਾਰੇ ਮਾਜਰੇ ਵਿਚ ਬੰਦੇ ਦੀ ਕੀ ਮਹੱਤਤਾ ਹੈ ? ਇਹ ਤੇ ਇਸ ਨਾਲ ਜੁੜੇ ਹੋਰ ਅਨੇਕ ਸਵਾਲ ਭਲਾ ਸਭ ਤੋਂ ਵੱਧ ਕਦੋਂ ਡਰਾਉਂਦੇ ਹਨ ? ਉਦੋਂ ਜਦੋਂ ਸਾਰੇ ਬੰਦੇ ਕਿਸੇ ਅਰਥੀ ਦੇ ਨਾਲ ਜਾ ਰਹੇ ਹੁੰਦੇ ਹਨ। ਉਦੋਂ ਹਰ ਕਿਸੇ ਦੇ ਸਿਰ ਉੱਤੇ ਇੱਕ ਦੀਪ ਜਲਦਾ ਹੈ - ਫਿਲਾਸਫ਼ੀ ਦਾ ਦੀਪ। ਜਿਹੜਾ ਇਨਸਾਨ ਬਹੁਤਾ ਸੋਚਦਾਂ ਹੈ (ਸੋਚਣ ਦਾ ਮਤਲਬ ਦਿਲ ਤੇ ਦਿਮਾਗ ਦੇ ਸੁਮੇਲ ਦੀ ਉਚੇਰੀ ਖੂਬਸੂਰਤੀ ਮਾਨਣਾ ਤੇ ਉਸ ਵਿੱਚ ਜਿਉਣਾ) ਉਸ ਦੇ ਸਿਰ ਉਤੇ ਇਹ ਦੀਵਾ ਲਟ ਲਟ ਬਲਦਾ ਹੈ। ਉਂਜ ਇਹ ਨਜ਼ਰ ਨਹੀਂ ਆਉਂਦਾ ਅਤੇ ਤਰਕਸ਼ੀਲਾਂ ਨੂੰ ਤਾਂ ਨਜ਼ਰ ਕਦੇ ਵੀ ਨਹੀਂ ਆ ਸਕਦਾ।

ਪਤਾ ਹੀ ਹੋਣੈ ਥੋਨੂੰ ! ਆਪਣੇ ਇਹ ਤਰਕਸ਼ੀਲ ਭਰਾ ਰੱਬ ਨੂੰ ਹੀ ਕੁੱਟਦੇ ਰਹਿੰਦੇ ਹਨ। ਬੱਸ ਬਾਰਵੀਂ ਜਮਾਤ ਦੀ ਵਿਗਿਆਨ ਦੀ ਕੋਈ ਟੁੱਟਲ ਜਿਹੀ ਕਿਤਾਬ ਪੜ੍ਹ ਕੇ ਕਦੇ ਰੱਬ ਨੂੰ ਚਣੌਤੀ ਦੇਣ ਤੁਰ ਪੈਂਦੇ ਹਨ ਤੇ ਕਦੇ ਧਰਮ ਨੂੰ ਮੰਨਣ ਵਾਲਿਆਂ ਨਾਲ ਗਤਕਾ ਖੇਡਣ ਵਿੱਚ ਮਾਣ ਮਹਿਸੂਸ ਕਰਦੇ ਹਨ। ਕੋਈ ਸ਼ਰਾਰਤੀ ਮਨਚਲਾ ਇਨ੍ਹਾਂ ਵੀਰਾਂ ਨੂੰ ਇਹ ਉਂਗਲ ਦੇ ਗਿਆ ਹੈ ਕਿ ਸਾਰੇ ਪੰਜਾਬ ਨੂੰ ਭੂਤਾਂ-ਪ੍ਰੇਤਾਂ ਤੇ ਡੈਣਾਂ ਚੰਬੜੀਆਂ ਪਈਆਂ ਹਨ। ਪਿਛਲੇ 12-13 ਸਾਲਾਂ ਤੋਂ ਉਂਗਲ ਹੇਠ ਆਏ ਇਹ ਸਾਡੇ ਭਰਾ ਬੜੀ ਇਮਾਨਦਾਰੀ ਨਾਲ ਭੂਤ ਪ੍ਰੇਤ ਕੱਢਣ ਵਿੱਚ ਰੁੱਝੇ ਹੋਏ ਹਨ। ਇਨ੍ਹਾਂ ਨੇ ਕਿੰਨੇ ਕੁ ਲੋਕਾਂ ਦੇ ਭੂਤ ਕੱਢੇ ਹਨ, ਇਸ ਦਾ ਸਹੀ ਵਿਸ਼ਲੇਸ਼ਣ ਤੇ ਸਰਵੇਖਣ ਤਾਂ ਅਜੇ ਹੋਣਾ ਹੀ ਹੈ ਪਰ ਫਿਕਰ ਨਾ ਕਰਿਓ ਅੱਠਵਾਂ ਕਾਲਮ ਇਨ੍ਹਾਂ ਨਾਲ ਬਿਨਾਂ ਹਥਿਆਰਾਂ ਤੋਂ ਇੱਕ ਸਿਧਾਂਤਕ ਜੰਗ ਇਸ ਤਰ੍ਹਾਂ ਦੀ ਛੇੜੇਗਾ ਕਿ ਜੰਗ ਦਾ ਮੇਲਾ ਵੇਖਣ ਆਏ ਸਭ ਮਾਈ ਭਾਈ ਖੁਦ ਹੀ ਕਹਿ ਉਠਣਗੇ : "ਹੈਂ, ਹਨੇਰ ਸਾਂਈ ਦਾ ! ਇਹ ਤਾਂ ਅੱਜ ਪਤਾ ਲੱਗਿਆ ਹੈ ਕਿ ਤਰਕਸ਼ੀਲ ਹੀ ਤਰਕ ਦੇ ਸਭ ਤੋਂ ਵੱਡੇ ਵੈਰੀ ਹਨ।" ਦੋਸਤੋ ! ਜੇ ਅੱਠਵਾਂ ਕਾਲਮ ਇਹ ਇੱਕ ਨਿਕੜੂ ਜਿਹਾ, ਠੀਗਣਾ ਜਿਹਾ ਕੰਮ ਵੀ ਨਾ ਕਰ ਸਕਿਆ ਤਾਂ ਅੱਠਵੇਂ ਕਾਲਮ ਦੇ ਚਾਰ ਡੱਕਰੇ ਕਰ ਕੇ ਇਸ ਨੂੰ ਵਗਾਹ ਕੇ ਰੂੜੀ ਤੇ ਨਹੀਂ ਸਿੱਟਿਆ ਜਾਂਦਾ। ਅੱਠਵੇਂ ਕਾਲਮ ਨੇ ਇਹ ਹੀ ਨਹੀਂ ਬੁੱਝਣਾ ਪਈ ਤਰਕਸ਼ੀਲ ਕੌਣ ਹਨ, ਕਿੰਨੇ ਹਨ ਤੇ ਕਿੰਨੇ ਸਨ। ਇਸ ਨੇ ਤਾਂ ਇਹ ਵੀ ਦੱਸਣੈ ਪਈ ਇਨ੍ਹਾਂ ਦੇ ਪਿੱਛੇ ਕੌਣ ਹੈ ਤੇ ਕੱਲ੍ਹ ਨੂੰ ਇਨ੍ਹਾਂ ਦੇ ਅੱਗੇ ਕੌਣ ਹੋ ਸਕਦਾ ਹੈ ਤੇ ਹੋਏਗਾ। ਇਹ ਵੀ ਦੱਸਣੈ ਕਿ ਇਹ ਸਮਾਜ ਦੀ ਸੇਵਾ ਕਰ ਰਹੇ ਹਨ ਜਾਂ ਆਪਣੀ ਕਿਸੇ ਰਾਜਨੀਤੀ ਦੀ ਸੇਵਾ। ...............

ਇਸ ਵਿੱਚ ਤਰਕਸ਼ੀਲਤਾ ਜਾਂ ਵਿਗਿਆਨਕ ਵਿਚਾਰਾਂ ਦੇ ਖਿਲਾਫ਼ ਤਾਂ ਕੋਈ ਦਲੀਲ ਨਹੀਂ ਜਿਸ ਬਾਰੇ ਦਿਮਾਗ ਵਿੱਚ ਕੋਈ ਸੋਚ-ਵਿਚਾਰ ਪੈਦਾ ਹੁੰਦੀ ਪਰ ਲਿਖਤ ਵਿੱਚ ਤਰਕਸ਼ੀਲਾਂ ਖਿਲਾਫ਼ ਜਿੰਨੀ ਖਿਝ ਅਤੇ ਨਫ਼ਰਤ ਦਾ ਪ੍ਰਗਟਾਵਾ ਕੀਤਾ ਗਿਆ ਸੀ ਉਸਤੋਂ ਲੇਖਕ ਅਤੇ ਲੇਖਕ ਦੇ ਮਨਸ਼ੇ ਬਾਰੇ ਕਈ ਤਰ੍ਹਾਂ ਦੇ ਵਿਚਾਰ ਮਨ ਵਿੱਚ ਜ਼ਰੂਰ ਪੈਦਾ ਹੋਏ। ਇੱਕ ਪਾਸੇ ਤਾਂ ਇਉਂ ਲੱਗਿਆ ਕਿ ਤਰਕਸ਼ੀਲ ਲਹਿਰ ਦਾ ਪੰਜਾਬ ਵਿੱਚ ਜਿੰਨੀ ਤੇਜ਼ੀ ਨਾਲ ਪਸਾਰਾ ਹੋਇਆ ਹੈ ਇਸਤੋਂ ਬਹੁਤ ਸਾਰੇ ਕੱਟੜ ਸੋਚ ਵਾਲੇ ਲੋਕ ਅੰਦਰੇ ਅੰਦਰ ਵਿਹੁ ਘੋਲ ਰਹੇ ਹਨ ਉਹਨਾਂ ਵਿੱਚੋਂ ਹੀ ਕਿਸੇ ਨੇ ਆਪਣੇ ਮਨ ਦੀ ਭੜਾਸ ਕੱਢ ਲਈ ਹੈ। ਦੂਜੇ ਪਾਸੇ ਇਹ ਵੀ ਮਨ ਵਿੱਚ ਆਇਆ ਕਿ ਹੋ ਸਕਦਾ ਹੈ ਲੇਖਕ ਕੋਈ ਬਹੁਤ ਹੀ

ਮਹਾਨ ਚਿੰਤਕ ਅਤੇ ਵਿਦਵਾਨ ਹੋਵੇ। ਮਨ ਡਰ ਉਠਿਆਂ ਕਿ ਜਿਸਨੂੰ ਆਪਣੇ ਅੱਗੇ ਮਾਸਟਰ ਘਟੀਆ ਕੌਮ, ਸਭ ਪ੍ਰੋਫ਼ੈਸਰ ਤੂੰਹੇਂ ਅਤੇ ਤਰਕਸ਼ੀਲ ਤਰਕ ਦੇ ਵੈਰੀ ਲਗਦੇ ਹਨ ਖਬਰੇ ਖੁਦ ਕਿੱਡਾ ਕੁ ਉੱਚਾ ਸੁੱਚਾ ਇਨਸਾਨ ਹੋਵੇਗਾ।

ਖੈਰ ਜਦ ਮਾਮਲਾ ਸਮਝ 'ਚ ਨਾ ਆਉਂਦਾ ਲੱਗਿਆ ਤਾਂ ਸਕੂਟਰ ਚੁੱਕ ਕੇ ਹੋਰ ਤਰਕਸ਼ੀਲ ਦੋਸਤਾਂ ਨਾਲ ਗੱਲ ਸਾਂਝੀ ਕਰਨ ਲਈ ਬਰਗਾੜੀ ਚਲਾ ਗਿਆ। ਉਥੇ ਅੱਗੇ ਤਰਕਸ਼ੀਲ ਸੁਸਾਇਟੀ ਦਾ ਮੈਂਬਰ ਹਰਪਾਲ ਖੜ੍ਹਾ ਸੀ ਜੋ ਸਾਡੀ ਇਕਾਈ ਦੀ ਮਾਨਸਿਕ ਰੋਗੀਆਂ ਨੂੰ ਠੀਕ ਕਰਨ ਵਾਲੀ ਟੀਮ ਦਾ ਮੈਂਬਰ ਹੈ।

ਮੈਂ ਜਾਂਦਿਆਂ ਹੀ ਉਸ ਨਾਲ ਗੱਲ ਛੇੜ ਦਿੱਤੀ ਕਿ "ਅੱਜ ਦੇ ਪੰਜਾਬੀ ਟ੍ਰਿਬਿਊਨ ਵਿੱਚ ਆਪਣੇ ਮਗਰ ਤਾਂ ਕੋਈ ਬਹੁਤ ਹੀ ਵਿਦਵਾਨ ਬੰਦਾ ਪੈ ਗਿਆ ਹੈ। ਉਹ ਕਹਿੰਦਾ ਹੈ ਕਿ ਉਹ ਤਰਕਸ਼ੀਲਾਂ ਖਿਲਾਫ਼ ਐਸੀ ਸਿਧਾਂਤਕ ਜੰਗ ਛੇੜੇਗਾ ਕਿ ਤਰਕਸ਼ੀਲਾਂ ਦਾ ਕੱਖ ਨਹੀ ਰਹਿਣਾ। ਬਈ ਇਹਂ ਤਾਂ ਕੋਈ ਬਹੁਤ ਘੈਂਟ ਵਿਦਵਾਨ ਲਗਦਾ ਹੈ, ਆਪਾਂ ਕੁਝ ਸੋਚੀਏ ਕਿ ਉਸਤੋਂ ਕਿਵੇਂ ਬਚਣਾ ਹੈ।"

ਹਰਪਾਲ ਹੱਸ ਪਿਆ ਅਤੇ ਕਹਿਣ ਲੱਗਾ, "ਐਵੇਂ ਘਬਰਾ ਨਾ, ਮੈਂ ਵੀ ਉਹ ਆਰਟੀਕਲ ਪੜ੍ਹ ਲਿਆ ਹੈ। ਜੇ ਉਹ ਸੱਚੀ ਮੁੱਚੀ ਦਾ ਵਿਦਵਾਨ ਹੁੰਦਾ ਤਾਂ ਇਉਂ ਪਾਡੀਆਂ (ਸ਼ੇਖੀਆਂ) ਨਾ ਮਾਰਦਾ। ਚਿੰਤਕ ਐਡੇ ਉਜੱਡ ਨਹੀਂ ਹੁੰਦੇ, ਨਾ ਵਿਦਵਾਨ ਬੰਦਾ ਐਡੇ ਹੰਕਾਰੀ ਲਹਿਜੇ ਵਿੱਚ ਗੱਲ ਕਰਦਾ ਹੈ, ਵਿਦਵਤਾ ਤਾਂ ਹੰਕਾਰ ਖਤਮ ਕਰਕੇ ਨਿਰਮਾਣਤਾ ਲਿਆਉਂਦੀ ਹੈ, ਸੱਚ ਨੂੰ ਜਾਣਨ ਦੀਆਂ ਕੋਸ਼ਿਸ਼ਾਂ ਦਾ ਸਤਿਕਾਰ ਕਰਦੀ ਹੈ।"

"ਫੇਰ ਇਹ ਆਦਮੀ ਕੀ ਚੀਜ਼ ਹੈ ?" ਮੈਂ ਪੁੱਛਿਆ।

"ਅਸਲ ਵਿੱਚ ਇਹ ਆਦਮੀ ਵਿਦਵਾਨ ਨਾ ਹੋ ਕੇ ਆਪਣੇ ਆਪ ਨੂੰ ਮਹਾਨ ਵਿਦਵਾਨ ਸਮਝਣ ਦੇ ਮਨੋਭਰਮ (Delusion) ਦਾ ਸ਼ਿਕਾਰ ਹੈ। ਇਸ ਰੋਗ ਨੂੰ ਮਨੋਰੋਗ-ਵਿਗਿਆਨ (Psychiatry) ਦੀ ਭਾਸ਼ਾ ਵਿੱਚ Paranoia ਕਹਿੰਦੇ ਹਨ। ਇਸ ਰੋਗ ਦੇ ਸ਼ਿਕਾਰ ਵਿਅਕਤੀ ਕਈ ਤਰ੍ਹਾਂ ਦੇ ਮਨੋਭਰਮਾਂ ਦਾ ਸ਼ਿਕਾਰ ਹੋ ਜਾਂਦੇ ਹਨ। ਕੁਝ ਨੂੰ ਇਹ ਭਰਮ ਹੁੰਦਾ ਹੈ ਕਿ ਉਹਨਾਂ ਖਿਲਾਫ਼ ਕੋਈ ਸਾਜਿਸ਼ ਕਰ ਰਿਹਾ ਹੈ, ਅਜਿਹੇ ਲੋਕ ਹਰ ਕਿਸੇ ਤੇ ਸ਼ੱਕ ਕਰਦੇ ਰਹਿੰਦੇ ਹਨ ਇਸਨੂੰ Delusions of persecution ਕਿਹਾ ਜਾਂਦਾ ਹੈ। ਦੂਸਰੀ ਕਿਸਮ ਦੇ ਪੈਰਾਨਾਇਡ ਰੋਗੀ ਆਪਣੇ ਆਪ ਨੂੰ ਬਹੁਤ ਹੀ ਮਹਾਨ ਸਮਝਦੇ ਹਨ ਇਸਨੂੰ Delusions of grandeur ਕਿਹਾ ਜਾਂਦਾ ਹੈ। ਸੋ ਉਸ ਦਿਨ ਦਾ ਕਾਲਮ ਲਿਖਣ ਵਾਲਾ ਵਿਅਕਤੀ Delusions of grandeur ਦਾ ਸ਼ਿਕਾਰ ਹੈ, ਇਸੇ ਰੋਗ ਦੇ ਹੱਲੇ ਵਿੱਚ ਉਹ ਇਹ ਸਭ ਲਿਖ ਗਿਆ।"

ਮੇਰੀ ਤਸੱਲੀ ਨਾ ਹੋਈ ਵੇਖ ਕੇ ਉਹ ਜੇਮਜ਼ ਡੀ. ਪੇਜ (James D. Page) ਦੀ ਕਿਤਾਬ Abnormal Psychology ਚੁੱਕ ਲਿਆਇਆ ਅਤੇ ਸਫ਼ਾ 284 ਖੋਲ੍ਹ ਕੇ ਮੇਰੇ ਅੱਗੇ ਕਰ ਦਿੱਤਾ। ਲਿਖਿਆ ਸੀ -

Paranoia is a constitutional mental desorder that is limited in symptomatology to well systemalized and stable delusions of persecution and grandeur. The delusional system is skillfully and logically elaborated........

(ਪੈਰਾਨੋਈਆ ਇੱਕ ਅਜਿਹਾ ਬਣਤਰੀ ਮਾਨਸਿਕ ਵਿਗਾੜ ਹੈ ਜਿਸਦੇ ਲੱਛਣ ਤੰਗ ਕੀਤੇ ਜਾਣ ਅਤੇ ਮਹਾਨ ਹੋਣ ਦੇ ਮਨੋਭਰਮ ਦਾ ਪੱਕੇ ਤੌਰ 'ਤੇ ਸ਼ਿਕਾਰ ਹੋਣਾ ਹੈ। ਇਸ ਮਨੋਭਰਮ ਨੂੰ ਪੂਰੀ ਮੁਹਾਰਤ ਅਤੇ ਦਲੀਲਾਂ ਨਾਲ ਬਿਆਨਿਆ ਜਾਂਦਾ ਹੈ ...........।)

ਇਸਤੋਂ ਅੱਗੇ ਉਸਨੇ ਸਮਝਾਇਆ ਕਿ ਅਜਿਹੇ ਵਿਅਕਤੀਆਂ ਦੀਆਂ ਉਚੀਆਂ ਇਛਾਵਾਂ ਦੇ ਮੁਕਾਬਲੇ ਜਦ ਜਿੰਦਗੀ ਵਿੱਚ ਉਨ੍ਹਾਂ ਦੀਆਂ ਪ੍ਰਾਪਤੀਆਂ ਛੋਟੀਆਂ ਰਹਿ ਜਾਂਦੀਆਂ ਹਨ ਤਾਂ ਇਹ ਗੱਲ ਉਹਨਾਂ ਦੇ ਸਵੈਮਾਨ ਨੂੰ ਸੱਟ ਮਾਰਦੀ ਹੈ ਜਿਸਤੋਂ ਬਚਣ ਲਈ ਉਹ ਅਚੇਤ ਹੀ ਆਪਣੇ ਬਾਰੇ ਅਜਿਹੇ ਮਨੋਭਰਮ ਦਾ ਤਾਣਾ ਬਾਣਾ ਬੁਣ ਲੈਂਦਾ ਹੈ ਜਿਵੇਂ ਕਿ ਇਸ ਲੇਖਕ ਨੇ ਆਪਣੇ ਆਪ ਬਾਰੇ ਬਹੁਤ ਵੱਡਾ ਫਿਲਾਸਫ਼ਰ ਹੋਣ ਦਾ ਭਰਮ ਉਸਾਰ ਲਿਆ ਹੈ। ਆਪਣੀ ਇਸੇ ਮਾਨਸਿਕ ਲੋੜ ਨੂੰ ਪੂਰਾ ਕਰਨ ਲਈ ਹੀ ਉਹ ਹਰ ਦੂਜੇ ਚੌਥੇ ਦਿਨ ਦੂਸਰੇ ਲੋਕਾਂ ਨੂੰ ਜਿੰਦਗੀ ਦੀ ਸਮਝ ਤੋਂ ਕੋਰੇ ਕਰਾਰ ਦਿੰਦਾ ਹੈ।

ਹਰਪਾਲ ਨੇ ਬੜੀ ਤਸੱਲੀ ਨਾਲ ਕਿਹਾ ਕਿ ਇਸ ਬਿਮਾਰੀ ਦਾ ਸਪਸ਼ਟ ਪ੍ਰਗਟਾਅ ਉਮਰ ਦੇ ਮੱਧ ਵਿੱਚ ਹੁੰਦਾ ਹੈ, ਲੇਖਕ ਜਰੂਰ 45-50 ਸਾਲ ਦਾ ਹੋਵੇਗਾ।

ਸਾਡੀ ਗੱਲ ਚੱਲ ਹੀ ਰਹੀ ਸੀ ਕਿ ਉਥੇ ਇੱਕ ਹੋਰ ਮਿੱਤਰ ਆਗਿਆ ਜੋ ਪੱਤਰਕਾਰਤਾ ਦੇ ਖੇਤਰ ਨਾਲ ਸਬੰਧ ਰਖਦਾ ਸੀ। ਮੈਂ ਉਸਨੂੰ ਕਿਹਾ ਕਿ ਹਰਪਾਲ ਆਖਦਾ ਹੈ ਇਹ ਲਿਖਣ ਵਾਲਾ ਵਿਅਕਤੀ 'ਮਹਾਨਤਾ ਦੇ ਮਨੋਭਰਮ' ਦਾ ਸ਼ਿਕਾਰ ਹੈ ਭਾਵ ਮਾਨਸਿਕ ਰੋਗੀ ਹੈ ਫਿਰ ਇਹ ਪੰਜਾਬੀ ਟ੍ਰਿਬਿਊਨ ਵਰਗੇ ਅਦਾਰੇ ਵਿੱਚ ਸਬ-ਐਡੀਟਰ ਕਿਵੇਂ ਬਣ ਗਿਆ।



ਉਸਦੇ ਬੋਲਣ ਤੋਂ ਪਹਿਲਾਂ ਹੀ ਹਰਪਾਲ ਨੇ ਜੇਮਜ਼ ਪੇਜ ਦੀ ਕਿਤਾਬ ਫਿਰ ਮੇਰੇ ਅੱਗੇ ਕਰ ਦਿੱਤੀ ਕਿ ਮੈਂ ਦੂਜਾ ਪਹਿਰਾ ਪੂਰਾ ਤਾਂ ਪੜ੍ਹਾਂ, ਲਿਖਿਆ ਸੀ -

"As long as they refrain from descussing their delusions or attacking their alleged persecutors, they are regarded by their associates as somewhat odd but essentially normal persons"

(ਜਿੰਨਾ ਚਿਰ ਉਹ ਆਪਣੇ ਮਨੋਭਰਮ ਦੂਸਰਿਆਂ ਅੱਗੇ ਪ੍ਰਗਟ ਨਹੀਂ ਕਰਦੇ ਜਾਂ ਆਪਣੇ ਕਥਿਤ ਸਿਤਮਗਰ ਤੇ ਹਮਲਾ ਨਹੀਂ ਕਰਦੇ, ਉਹ ਆਪਣੇ ਸਾਥੀਆਂ ਦੁਆਰਾ ਕੁਝ ਨਿਆਰੇ ਪਰ ਨਾਰਮਲ ਵਿਅਕਤੀ ਵਜੋਂ ਜਾਣੇ ਜਾਂਦੇ ਹਨ।)

ਪਰ ਮੈਂ ਵੀ ਐਡੀ ਛੇਤੀ ਹਾਰ ਕਦੋਂ ਮੰਨਣ ਵਾਲਾ ਸੀ, ਮੈਂ ਫੇਰ ਸਵਾਲ ਖੜ੍ਹਾ ਕਰ ਦਿੱਤਾ ਕਿ ਕਦੇ ਕਦੇ ਤਾਂ ਅੱਠਵੇਂ ਕਾਲਮ ਵਿੱਚ ਬੜੀਆਂ ਵਧੀਆ ਗੱਲਾਂ ਲਿਖੀਆਂ ਹੁੰਦੀਆਂ ਹਨ।

ਹੁਣ ਪੱਤਰਕਾਰ ਮਿੱਤਰ ਨੇ ਆਪਣੀ ਜਾਣਕਾਰੀ ਵਿਖਾਈ ਕਿ ਅਸਲ ਵਿੱਚ ਇਹ ਅੱਠਵਾਂ ਕਾਲਮ ਦੋ-ਤਿੰਨ ਵਿਅਕਤੀ ਲਿਖਦੇ ਹਨ। ਜਿਸ ਦਿਨ ਕਿਸੇ ਦੂਸਰੇ ਵਿਅਕਤੀ ਦੀ ਵਾਰੀ ਹੁੰਦੀ ਹੈ ਤਾਂ ਚੰਗੀਆਂ ਗੱਲਾਂ ਪੜ੍ਹਨ ਨੂੰ ਮਿਲ ਜਾਂਦੀਆਂ ਹਨ, ਜਿਸ ਦਿਨ ਇਸ ਭਾਈ ਸਾਹਿਬ ਦੀ ਵਾਰੀ ਹੁੰਦੀ ਹੈ ਉਸ ਦਿਨ ਐਹੋ ਜਿਹੀਆਂ ਹੀ ਮਿਲਦੀਆਂ ਹੰਨ।

ਮੈਨੂੰ ਵੀ ਕੁਝ ਯਾਦ ਆਇਆ ਕਿ ਕਿਸੇ ਦਿਨ ਇਸੇ ਕਾਲਮ ਵਿੱਚ ਸੰਦਲ ਸਮਲਗਰ ਵੀਰੱਪਨ, ਖਾਲਿਸਤਾਨੀ ਦਲਜੀਤ ਬਿੱਟੂ, ਰਾਬੜੀ ਦੇਵੀ ਵਰਗਿਆਂ ਦੇ ਹੱਕ ਵਿੱਚ ਲਿਖਿਆ ਹੁੰਦਾ ਹੈ ਤਾਂ ਕਿਸੇ ਦਿਨ ਸੱਤਪਾਲ ਡਾਂਗ ਦੀ ਪ੍ਰਸੰਸਾ ਕੀਤੀ ਹੁੰਦੀ ਹੈ। ਸੋ ਮੈਨੂੰ ਉਸ ਦੀ ਗੱਲ ਠੀਕ ਲੱਗੀ ਕਿ ਅੱਠਵਾਂ ਕਾਲਮ ਜਾਂ ਤਾਂ ਇੱਕ ਖੰਡਿਤ ਮਾਨਸਿਕਤਾ ਵਾਲਾ ਆਦਮੀ ਲਿਖਦਾ ਹੈ ਜਾਂ ਫਿਰ ਇਸ ਨੂੰ ਇੱਕ ਤੋਂ ਵੱਧ ਵਿਰੋਧੀ ਵਿਚਾਰਾਂ ਵਾਲੇ ਆਦਮੀ ਲਿਖਦੇ ਹਨ।

ਮੈਂ ਤੁਰਨ ਲੱਗਾ ਤਾਂ ਉਹਨਾਂ ਫੇਰ ਕਿਹਾ, "ਫਿਕਰ ਨਾ ਕਰ, ਨਾ ਉਹ ਫਲਸਫ਼ੇ ਬਾਰੇ ਕੁਝ ਜਾਣਦਾ ਹੈ ਤੇ ਨਾ ਸਿਧਾਂਤਕ ਪੈਂਤੜੇ ਤੋਂ ਕੁਝ ਲਿਖੇ। ਵੱਧ ਤੋਂ ਅਖਬਾਰ ਦਾ ਸਬ ਐਡੀਟਰ ਹੋਣ ਦਾ ਫਾਇਦਾ ਉਠਾਕੇ ਹਲਕੇ ਪੱਧਰ ਦੀ ਇਲਜ਼ਾਮ-ਤਰਾਸ਼ੀ ਕਰ ਸਕਦਾ ਹੈ ਪਰ ਇਸ ਨਾਲ ਕੋਈ ਫਰਕ ਨਹੀ ਪੈਣਾ ਕਿਉਂਕਿ ਲੋਕ ਇਸ ਲਹਿਰ ' ਦੀ ਕਾਰਗੁਜ਼ਾਰੀ ਬਾਰੇ ਵਧੇਰੇ ਜਾਣਦੇ ਹਨ।"

ਮੈਨੂੰ ਉਹਨਾਂ ਦੀਆਂ ਗੱਲਾਂ ਕੁਝ ਜਚੀਆਂ ਪਰ ਪੂਰੀ ਤਸੱਲੀ ਨਾ ਹੋਈ। ਅਗਲੇ ਦੋ-ਚਾਰ ਦਿਨ ਅਖਬਾਰ ਡਰਦੇ ਡਰਦੇ ਖੋਲ੍ਹਣਾ ਕਿ ਪਤਾ ਨਹੀਂ ਤਰਕਸ਼ੀਲਾਂ ਦੇ ਬਾਰੇ ਅਜਿਹਾ ਕੀ ਕੁਝ ਲਿਖਿਆ ਪਿਆ ਹੋਵੇਗਾ ਜਿਸ ਨਾਲ ਪੰਜਾਬ ਦੀ ਐਡੀ ਹਰਮਨਪਿਆਰੀ ਜਥੇਬੰਦੀ ਰਾਖ ਹੋ ਕੇ ਰਹਿ ਜਾਵੇਗੀ। ਡਰ ਹੋਵੇ ਵੀ ਕਿਉਂ ਨਾ ? ਉਸਨੇ ਤਾਂ ਸ਼ਰੇਆਮ ਲਿਖਿਆ ਸੀ, ਕਿ ਇਹ ਤਾਂ ਉਸ ਲਈ 'ਬੜਾ ਨਿੱਕਰੂ ਜਿਹਾ, ਠੀਂਗਣਾ ਜਿਹਾ ਕੰਮ ਹੈ।" ਪਰ ਗਿਆਰਾਂ ਤਾਰੀਕ ਆਈ ਤਾਂ ਇਸ ਕਾਲਮ ਵਿੱਚ ਕੁਝ ਹੋਰ ਹੀ ਪੜ੍ਹਨ ਨੂੰ ਮਿਲਿਆ। ਲਿਖਿਆ ਸੀ, "ਅੱਠਵੇਂ ਕਾਲਮ ਨੇ ਬੋਲੀ ਦੇ ਜਜ਼ਬੇ ਵਿੱਚ ਪਤਾ ਨਹੀ ਕਿਹੜਾ ਭੂਤ ਵਾੜ ਕੇ ਇੱਕ ਐਸੀ ਹਨੇਰੀ ਚਲਾਈ ਕਿ ਤਰਕਸ਼ੀਲਾਂ ਦਾ ਆਲ੍ਹਣਾ ਕੁਲਵੰਤ ਸਿੰਘ ਵਿਰਕ ਦੀ ਜੱਗੋਂ ਬਾਹਰੀ ਕਹਾਣੀ 'ਤੂੜੀ ਦੀ ਪੰਡ' ਵਾਂਗ ਤੀਲਾ ਤੀਲਾ ਹੋ ਕੇ ਖਿੰਡ ਗਿਆ।"

ਪੜ੍ਹ ਕੇ ਹਰਪਾਲ ਦੀਆਂ ਗੱਲਾਂ ਦੀ ਸਚਾਈ ਗਿਆਤ ਹੋਈ। ਸਪਸ਼ਟ ਸੀ ਕਿ ਉਹ ਆਪਣੀ ਮਨੋ-ਕਲਪਨਾ ਵਿੱਚ ਆਪਣੇ ਵਿਰੋਧੀਆਂ (ਭਾਵ ਤਰਕਸ਼ੀਲਾਂ) ਨੂੰ ਤੂੜੀ ਦੀ ਪੰਡ ਵਾਂਗ ਖਿੰਡ ਗਏ ਤਸੱਵਰ ਕਰ ਰਿਹਾ ਸੀ ਹਾਲਾਂਕਿ ਤਰਕਸ਼ੀਲ ਲਹਿਰ ਨੂੰ ਤਾਂ ਕੁਝ ਵੀ ਨਹੀ ਸੀ ਹੋਇਆ, ਕਿਸੇ 'ਮਾਈ ਭਾਈ ਨੇ ਅਸ਼ ਅਸ਼' ਨਹੀ ਕੀਤੀ ਸੀ। ਅਸਲ ਵਿੱਚ ਇਹ ਉਸਦੇ ਮਨੋਭਰਮਾਂ (Delusions) ਦਾ ਇਕਬਾਲੀਆ ਬਿਆਨ ਸੀ, ਠੋਸ ਸਬੂਤ ਸੀ।

ਅਗਲੇ ਦਿਨਾਂ ਵਿੱਚ ਵੀ ਕੋਈ ਕੌਤਕ ਨਾ ਵਾਪਰਿਆ, ਪੰਜਾਬੀ ਟ੍ਰਿਬਿਊਨ ਦੇ ਸੁਹਿਰਦ ਪਾਠਕਾਂ ਨੇ ਇਸਦੇ ਖਿਲਾਫ਼ ਜਰੂਰ ਲਿਖਿਆ। ਦਲਜੀਤ ਸਿੰਘ ਚੀਮਾ, ਪਰਮਿੰਦਰ ਸਿੰਘ, ਰੁਪਿੰਦਰ ਕੌਰ ਆਦਿ ਪਾਠਕਾਂ ਨੇ ਦਲੀਲਾਂ ਦੇ ਦੇ ਕੇ ਲੇਖਕ ਦੀ ਪਹੁੰਚ ਨੂੰ ਰੱਦ ਕੀਤਾ। ਇੱਕ ਪਾਠਕ ਅੰਗਰੇਜ਼ ਸਿੰਘ ਜੇ. ਈ. ਨੇ ਤਾਂ ਲੇਖਕ ਦੀ ਸ਼ੈਲੀ ਵਿੱਚ ਹੀ ਐਸੀਆਂ ਹੁੱਝਾਂ ਲਾਈਆਂ ਕਿ ਬੰਦਾ ਜਾਂ ਤਾਂ ਕੁਝ ਕਰ ਵਿਖਾਉਂਦਾ ਜਾਂ ਇਮਾਨਦਾਰੀ ਨਾਲ ਆਪਣੀ ਗਲਤੀ ਮੰਨ ਲੈਂਦਾ। ਪਰ ਇਸ 'ਮਹਾਨ ਚਿੰਤਕ' ਨੇ ਆਪਣੀ ਕਚਿਆਈ ਲਕੋਣ ਲਈ 19 ਤੇ 20 ਤਾਰੀਕ ਨੂੰ ਧੂੜ ਵਿੱਚ ਟੱਟੂ ਭਜਾ ਦਿੱਤਾ ਕਿ 'ਅੱਠਵੇਂ ਕਾਲਮ ਨੇ ਤਾਂ ਬੇਪ੍ਰਵਾਹੀ ਵਾਲੇ ਆਲਮ ਵਿੱਚ ਕੁਝ ਗੱਲਾਂ ਲਿਖੀਆਂ ਸਨ.....ਤਰਕਸ਼ੀਲ ਐਵੇਂ ਚਿੱਠੀਆਂ ਲਿਖ ਲਿਖ ਕੇ ਮਗਰ ਪਏ ਹੋਏ ਹਨ.........ਰੱਬ ਦੇ ਅਰਥ ਤਾਂ ਜਿੰਦਗੀ ਦੇ ਭੇਦ ਤੋਂ ਹਨ ........ਤਰਕਸ਼ੀਲ ਵੀਰਾਂ ਨੂੰ ਅਪੀਲ ਹੈ ਕਿ ਵਿਚਾਰ ਕੋਈ ਵੀ ਅੰਤਿਮ ਨਹੀ ਹੁੰਦਾ। ਜਿਵੇਂ ਰੱਬ ਕੋਈ ਅੰਤਿਮ ਸੱਚ ਨਹੀ।" ਇਵੇਂ 20 ਤਾਰੀਕ ਨੂੰ 'ਪਦਾਰਥ ਕਿਥੋਂ ਆਇਆ, ਜੀਵਨ ਕਿਵੇਂ ਪੈਦਾ ਹੋਇਆ ਅਤੇ ਮੌਤ ਪਿੱਛੋਂ ਕੀ ਹੁੰਦਾ ਹੈ।" ਵਰਗੇ ਸਵਾਲ ਕਰਕੇ ਲਿਖਿਆ ਸੀ ਕਿ 'ਇਨਾਂ ਤਿੰਨਾਂ ਸਵਾਲਾਂ ਨੂੰ ਬੁੱਝਣ ਲਈ ਵਿਗਿਆਨ ਦਾ ਰਾਹ ਹੋਰ

ਹੈ ਅਤੇ ਧਰਮ ਦਾ ਹੋਰ।

ਭਾਵ ਵਿੰਗੇ ਟੇਢੇ ਢੰਗ ਨਾਲ ਆਪਣੇ ਕੰਨ ਵੀ ਫੜੇ ਸਨ ਅਤੇ ਗੱਲ ਨੂੰ ਭੰਬਲਭੂਸੇ ਵਿੱਚ ਵੀ ਪਾਉਣ ਦਾ ਯਤਨ ਕੀਤਾ ਸੀ, ਪਰ ਇਸ ਵਿਚੋਂ ਤਰਕਸ਼ੀਲਾਂ ਖਿਲਾਫ਼ ਸਿਧਾਂਤਕ ਜੰਗ ਛੇੜਨ ਅਤੇ ਤਰਕਸ਼ੀਲਾਂ ਦਾ ਅੱਗਾ ਪਿੱਛਾ ਫਰੋਲਣ ਵਾਲੀ ਬੜ੍ਹਕ ਗਾਇਬ ਸੀ। ਦੋਹਾਂ ਦਿਨਾਂ ਦੀਆਂ ਲਿਖਤਾਂ ਵਿੱਚੋਂ ਹਾਰੇ ਹੋਏ ਬੰਦੇ ਦੀ ਮਾਨਸਿਕਤਾ ਝਲਕਦੀ ਸੀ। ਖੈਰ 24 ਤਾਰੀਕ ਨੂੰ ਲੇਖਕ ਵਿੱਚ ਫਿਰ ਸਾਹ ਪਏ। ਇਸ 'ਮਹਾਨ ਚਿੰਤਕ' ਨੇ ਕਿਤੋਂ ਖਬਰ ਪੜ੍ਹ ਲਈ ਸੀ ਕਿ ਗੋਰਬਾਚੇਵ ਨੇ ਆਪਦੇ ਜੱਦੀ ਜਿਲ੍ਹੇ ਵਿੱਚ ਗਿਰਜਾ ਉਸਾਰਨ ਲਈ ਮਾਲੀ ਮਦਦ ਦਿੱਤੀ ਹੈ। ਲੇਖਕ ਨੇ ਹੌਸਲਾ ਫੜਿਆ ਕਿ ਆਖਰ ਉਸਨੂੰ ਵੀ ਕੋਈ ਸਾਥੀ ਮਿਲਿਆ ਚਾਹੇ ਗੋਰਬਾਚੇਵ ਵਰਗਾ ਫਿਟਕਾਰਿਆ ਬੰਦਾ ਹੀ ਸਹੀ। ਡੁਬਦੇ ਨੂੰ ਤਿਣਕੇ ਦਾ ਸਹਾਰਾ ਹੀ ਕਾਫ਼ੀ ਹੁੰਦਾ ਹੈ। ਸੋ ਲੇਖਕ ਨੇ ਕਲਮ ਧੂਹ ਲਈ ਅਤੇ 24 ਜੁਲਾਈ ਦੇ ਕਾਲਮ ਲਈ ਆਸਤਿਕਤਾ ਦੀ ਜੈ ਜੈ ਕਾਰ ਕਰਦਾ ਰਿਹਾ। ਉਹ ਭੁੱਲ ਗਿਆ ਕਿ ਤਰਕਸ਼ੀਲ ਤਾਂ ਰਾਹੁਲ ਸੰਕਰਾਤਾਇਨ ਵਰਗੇ ਆਦਮੀਆਂ ਦੀਆਂ ਸੈਂਕੜੇ ਉਦਾਹਰਨਾਂ ਦੇ ਸਕਦੇ ਹਨ ਜੋ ਆਸਤਿਕਤਾ ਦੇ ਭੁਲੇਖੇ ਵਿੱਚੋਂ ਨਿਕਲ ਕੇ ਨਾਸਤਿਕ ਬਣੇ। ਅੱਜ ਜੋ ਹਜ਼ਾਰਾਂ ਤਰਕਸ਼ੀਲ ਹਨ ਇਹਨਾਂ ਵਿੱਚੋਂ 95% ਅਜਿਹੇ ਪ੍ਰੀਵਾਰਾਂ ਵਿੱਚੋਂ ਆਏ ਹਨ ਜੋ ਕਿਸੇ ਨਾ ਕਿਸੇ ਪਰਾਪ੍ਰਕ੍ਰਿਤਕ ਸ਼ਕਤੀ ਵਿੱਚ ਵਿਸ਼ਵਾਸ ਰਖਦੇ ਹਨ। ਜੇ ਇੱਕ ਗੋਰਬਾਚੇਵ ਗਿਰਜੇ ਵੱਲ ਤਿਲਕ ਗਿਆ ਤਾਂ ਕਿੱਡੀ ਕੁ ਗੱਲ ਹੋ ਗਈ।

ਅਖਬਾਰ ਦਾ ਐਨਾ ਕਾਗਜ਼ ਬਰਬਾਦ ਕਰਕੇ ਵੀ ਲੇਖਕ ਤੋਂ ਕੋਈ ਅਜਿਹੀ ਗੱਲ ਲਈ ਬਣੀ ਸੀ ਜਿਸ ਨਾਲ ਲੋਕ-ਰਾਇ ਤਰਕਸ਼ੀਲਾਂ ਖਿਲਾਫ਼ ਬਣਦੀ। ਸਗੋਂ ਉਸ ਵਲੋਂ 7 ਜੁਲਾਈ ਨੂੰ ਕੀਤੀ ਘਟੀਆ ਫਿਕਰੇਬਾਜੀ ਲਈ ਲਾਹਨਤਾਂ ਪੈ ਰਹੀਆਂ ਸਨ। ਤਰਕਸ਼ੀਲ ਸੋਸਾਇਟੀ ਪੰਜਾਬ ਵੱਲੋਂ ਲੇਖਕ ਦੇ ਤਰਕਸ਼ੀਲਾਂ ਖਿਲਾਫ਼ ਲਿਖੇ ਸਾਰੇ ਫਿਕਰਿਆਂ ਦਾ ਬਾਦਲੀਲ ਉਤਰ ਦਿੱਤਾ ਗਿਆ ਸੀ, ਪਰ ਪੰਜਾਬੀ ਟ੍ਰਿਬਿਊਨ ਦੇ ਮੌਜੂਦਾ ਕਾਰਜਕਾਰੀ ਸੰਪਾਦਕ ਵਲੋਂ ਉਸ ਜਵਾਬ ਨੂੰ ਛਾਪਣ ਤੋਂ ਇਨਕਾਰ ਕੀਤਾ ਗਿਆ ਹਾਲਾਂ ਕਿ ਨਿਰਪੱਖ ਪੱਤਰਕਾਰੀ ਦਾ ਅਸੂਲ ਇਹ ਮੰਗ ਕਰਦਾ ਸੀ ਕਿ ਜਿਸ ਲਹਿਰ ਉਤੇ ਦੋਸ਼ ਲਾਏ ਗਏ. ਹੋਣ ਉਸਦਾ Official ਪੱਖ ਤਾਂ ਜਰੂਰ ਪੇਸ਼ ਕੀਤਾ ਜਾਵੇ। (ਲਹਿਰ ਦੇ ਕੁਝ ਹਮਦਰਦ ਪਾਠਕਾਂ ਦੇ ਖਤ ਛਾਪਣੇ ਵੱਖਰੀ ਗੱਲ ਹੈ, ਇਸ ਨਾਲ ਜਥੇਬੰਦੀ ਦਾ ਅਧਿਕਾਰਤ ਪੱਖ ਨਾ ਛਾਪਣ ਤੋਂ ਬਰੀ ਨਹੀਂ ਹੋਇਆ ਜਾ ਸਕਦਾ) ਪੱਖਪਾਤ ਦੀ ਗੱਲ ਇੱਥੋਂ ਤੱਕ ਸੀਮਤ ਨਹੀਂ ਰਹੀ, ਹੋਰ ਹੇਰਾਫੇਰੀ ਇਹ ਕੀਤੀ ਗਈ ਕਿ ਬਹਿਸ ਦੇ ਅੰਤ ਵਿੱਚ ਕੇਵਲ ਤਰਕਸ਼ੀਲਤਾ ਦੇ ਉਲਟ ਚਿੱਠੀਆਂ ਛਾਪ ਕੇ ਬਹਿਸ ਬੰਦ ਕੀਤੀ ਗਈ ਅਤੇ ਉਹਨਾਂ ਚਿੱਠੀਆਂ ਵਿਚੋਂ ਤਰਕਸ਼ੀਲਾਂ ਖਿਲਾਫ਼ ਵਰਤੇ ਗਏ ਹੇਠਲੇ ਪੱਧਰ ਦੇ ਸ਼ਬਦ ਵੀ ਕੱਟੇ ਨਹੀਂ ਗਏ।

ਇਸਤੋਂ ਇਲਾਵਾ ਵੀ ਤਰਕਸ਼ੀਲਤਾ ਦੇ ਅਰਥ ਵਿਗਾੜ ਕੇ ਪੇਸ਼ ਕਰਨ ਵਾਲੇ ਵਿਅਕਤੀਆਂ ਜਾਂ ਤਰਕਸ਼ੀਲਾਂ ਦੇ ਸਿੱਧੇ ਵਿਰੋਧੀਆਂ ਦੇ ਲੇਖ ਲੱਭ ਲੱਭ ਕੇ ਛਾਪੇ ਜਾ ਰਹੇ ਹਨ। ਇਸ ਨਾਲ ਤਰਕੀਲ ਲਹਿਰ ਨੂੰ ਤਾਂ ਕੋਈ ਫਰਕ ਨਹੀ ਪੈਣਾ ਕਿਉਂਕਿ ਪਹਿਲਾਂ ਵੀ ਲੱਖਾਂ ਟਨ ਅਜਿਹਾ ਸਾਹਿਤ ਮੌਜੂਦ ਹੈ ਜਿਸਦੇ ਬਾਵਜੂਦ ਤਰਕਸ਼ੀਲ ਲਹਿਰ ਵਧੀ ਫੁੱਲੀ ਹੈ, ਪਰ ਇਸ ਨਾਲ ਪੰਜਾਬੀ ਟ੍ਰਿਬਿਊਨ ਦੀ ਇੱਕ ਅਗਾਂਹਵਧੂ, ਨਿਰਪੱਖ, ਵਿਗਿਆਨ ਸੋਚ ਅਤੇ ਮਾਨਵਵਾਦੀ ਕਦਰਾਂ-ਕੀਮਤਾਂ ਵਾਲੇ ਅਖਬਾਰ ਵਜੋਂ ਛਵੀ ਜਰੂਰ ਧੁੰਦਲੀ ਹੋਈ ਹੈ। ਅਸੀ ਤਾਂ ਪੰਜਾਬੀ ਟ੍ਰਿਬਿਊਨ ਨੂੰ ਇਹੀ ਕਹਿਣਾ ਹੈ ਕਿ ਉਹ ਕਿਸੇ ਵੀ ਵਿਸ਼ੇ ਬਾਰੇ ਵਿਚਾਰ ਚਰਚਾ ਛੇੜਨ ਸਮੇਂ ਢੰਗ ਸਭਿਅਕ ਅਤੇ ਪਹੁੰਚ ਇਮਾਨਦਾਰਾਨਾ ਜਰੂਰ ਰੱਖੇ।

## ਖਤ ਜੋ ਨਹੀਂ ਛਾਪਿਆ ਗਿਆ

ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਪੰਜਾਬੀ ਟ੍ਰਿਬਿਊਨ ਨੂੰ ਜੋ ਉਤਰ ਭੇਜਿਆ ਗਿਆ ਉਹ ਇਸ ਤਰ੍ਹਾਂ ਸੀ -

ਸੰਪਾਦਕ ਜੀ,

7 ਜੁਲਾਈ ਦੇ ਪੰਜਾਬੀ ਟ੍ਰਿਬਿਊਨ ਦਾ ਅੱਠਵਾਂ ਕਾਲਮ ਪੜ੍ਹਿਆ ਜਿਸ ਵਿੱਚੋਂ ਲੇਖਕ ਦੀ ਹਉਮੈ ਅਤੇ ਹੋਰਾਂ ਪ੍ਰਤੀ ਘਿਰਣਾ ਵਾਲੀ ਮਾਨਸਿਕਤਾ ਦੇ ਬੜੇ ਸਪਸ਼ਟ ਦਰਸ਼ਨ ਹੋਏ। ਵੈਸੇ ਤਾਂ ਉਹਨਾਂ ਦੀ ਇਸ ਘਿਰਣਾ ਦੇ ਸ਼ਿਕਾਰ ਮਾਸਟਰ, ਪ੍ਰੋਫ਼ੈਸਰ ਅਤੇ ਤਰਕਸ਼ੀਲਾਂ ਤੋਂ ਇਲਾਵਾ ਮਿਹਨਤ ਮਜ਼ਦੂਰੀ ਕਰਕੇ ਖਾਣ ਵਾਲੇ ਆਮ ਪਾਠਕ ਵੀ ਹੋਏ ਹਨ ਕਿਉਂਕਿ 'ਉਹ ਰਾਤ ਨੂੰ ਥੱਕੇ ਟੁੱਟੇ ਮੰਜੇ ਉੱਤੇ ਜਾ ਡਿਗਦੇ ਹਨ' ਅਤੇ ਮੰਗਲ ਗ੍ਰਹਿ ਉੱਤੇ 'ਪਾਥ ਫਾਈਂਡਰ' ਉਤਰਨ ਦੀ ਘਟਨਾ ਦੀ ਮਹੱਤਤਾ ਨੂੰ ਨਹੀਂ ਜਾਣਦੇ। ਫਿਰ ਵੀ ਇਸ ਦਿਨ ਦੇ ਕਾਲਮ ਵਿੱਚ ਹਮਲੇ ਦਾ ਮੁੱਖ ਨਿਸ਼ਾਨਾਂ ਤਰਕਸ਼ੀਲ ਹੀ ਬਣੇ ਹਨ।

ਸਭ ਤੋਂ ਪਹਿਲੀ ਗੱਲ ਤਾਂ ਲੇਖਕ ਨੂੰ ਵਹਿਮ ਹੋ ਗਿਆ ਹੈ ਕਿ ਮੰਗਲ ਗ੍ਰਹਿ ਉੱਤੇ ਪਾਥ ਫਾਈਂਡਰ ਉਤਰਨ ਦੀ ਮਹੱਤਤਾ ਬਾਰੇ, ਜ਼ਿੰਦਗੀ ਅਤੇ ਮੌਤ ਦੇ ਸਵਾਲਾਂ ਬਾਰੇ ਜਾਂ ਬ੍ਰਹਿਮੰਡ ਦੀ ਉਤਪਤੀ ਆਦਿ ਬਾਰੇ ਸਿਰਫ਼ ਉਹੀ ਸੋਚਦਾ ਅਤੇ ਜਾਣਦਾ ਹੈ, ਬਾਕੀ ਤਾਂ 'ਰੋਟੀਆਂ ਪਾੜ ਕੇ ਸੌਣ



ਵਾਲੇ' ਹੀ ਹਨ। ਅਜਿਹਾ ਵਹਿਮ ਤਾਂ ਖੈਰ ਬਹੁਤ ਲੋਕਾਂ ਨੂੰ ਹੋ ਜਾਂਦਾ ਹੈ, ਖਾਸ ਕਰ ਜੋ ਆਪਣੀ ਹਾਉਮੈ ਦੇ ਖੋਲ ਵਿੱਚ ਬੰਦ ਹੁੰਦੇ ਹਨ, ਪਰ ਇਸ ਵਹਿਮ ਅਤੇ ਆਪਣੀ ਹਾਂਉਮੈ ਦਾ ਐਨਾ ਕੁੱਢਰ ਪ੍ਰਗਟਾਅ ਕਦੇ ਕਿਸੇ ਹੋਰ ਲੇਖਕ ਨੇ ਨਹੀਂ ਕੀਤਾ ਸੀ। ਇਸੇ ਵਹਿਮ ਸਦਕਾ ਲੇਖਕ ਬਿਨਾਂ ਕੋਈ ਦਲੀਲ ਭਰਪੂਰ ਗੱਲ ਕੀਤੇ ਸ਼ੇਖੀਆਂ ਮਾਰ ਰਿਹਾ ਹੈ ਕਿ ਉਹ ਤਰਕਸ਼ੀਲਾਂ ਨਾਲ ਅਜਿਹੀ ਸਿਧਾਂਤਕ ਜੰਗ ਛੇੜੇਗਾ ਕਿ ਸਭ ਮਾਈ-ਭਾਈ ਉਸ ਦੀ 'ਅਕਲ' 'ਤੇ ਅਸ਼ ਅਸ਼ ਕਰ ਉਠਣਗੇ, ਉਸ ਦੇ ਲਈ ਤਾਂ ਸਾਰੇ ਤਰਕਸ਼ੀਲਾਂ ਨੂੰ ਤਰਕ ਦੇ ਵੈਰੀ ਸਿੱਧ ਕਰਨਾ ਇੱਕ ਬੜਾ 'ਨਿਕੜੂ ਜਿਹਾ ਅਤੇ ਠੀਂਗਣਾ ਜਿਹਾ' ਕੰਮ ਹੈ, ਆਦਿ ਆਦਿ।

ਖੈਰ ਲੇਖਕ ਨੇ ਫਲਸਫ਼ੇ ਦੇ ਗੰਭੀਰ ਸਵਾਲਾਂ ਬਾਰੇ ( ਜਿੰਨ੍ਹਾਂ ਦਾ ਦੀਪ ਉਸ ਦੇ ਸਿਰ ਤੇ ਬਲਦਾ ਹੈ।) ਸਿਧਾਂਤਕ ਤੌਰ 'ਤੇ ਤਾਂ ਕੋਈ ਅਜਿਹੀ ਗੱਲਬਾਤ ਕੀਤੀ ਨਹੀਂ ਜਿਸ ਬਾਰੇ ਕੋਈ ਸੰਜੀਦਾ ਚਰਚਾ ਚਲਾਈ ਜਾ ਸਕੇ। ਫਿਰ ਵੀ ਤਰਕਸ਼ੀਲਾਂ ਬਾਰੇ ਉਸ ਨੇ ਜੋ ਕੜਵਾਹਟ ਭਰੇ ਚਾਰ ਫਿਕਰੇ ਲਿਖੇ ਹਨ ਉਨ੍ਹਾਂ ਦਾ ਸਪਸ਼ਟੀਕਰਨ ਅਸੀਂ ਜੰਰੂਰ ਦੇਣਾ ਚਾਹਾਂਗੇ।

ਲੇਖਕ ਗੱਲ ਸ਼ੁਰੂ ਕਰਦਾ ਹੈ, 'ਪਤਾ ਹੀ ਹੋਣੈ ਥੋਨੂੰ ! ਆਪਣੇ ਇਹ ਤਰਕਸ਼ੀਲ ਭਰਾ ਰੱਬ ਨੂੰ ਹੀ ਕੁੱਟਦੇ ਰਹਿੰਦੇ ਹਨ।

ਪਹਿਲੀ ਗੱਲ ਤਾਂ ਤਰਕਸ਼ੀਲ ਰੱਬ ਨੂੰ ਹੀ ਕੁੱਟਦੇ ਨਹੀਂ ਰਹਿੰਦੇ ਸਗੋਂ ਲੋਕਾਂ ਦੀ ਸੋਚ ਨੂੰ ਵਿਗਿਆਨਕ ਬਨਾਉਣ ਲਈ ਬਹੁਤ ਕੁਝ ਕਰਦੇ ਹਨ। ਹਾਂ ਤਰਕਸ਼ੀਲਾਂ ਨੂੰ ਇਹ ਜਰੂਰ ਸਪਸ਼ਟ ਹੈ ਕਿ ਮਨੁੱਖੀ ਸੋਚ ਵਿੱਚ ਰੱਬ ਦੇ ਸੰਕਲਪ ਦੀ ਉਤਪਤੀ ਕਿਉਂ ਹੋਈ ਅਤੇ ਕਿਵੇਂ ਹੋਈ ਅਤੇ ਇਹ ਗੱਲ ਉਹ ਬਹਿਸ ਵਿਚਾਰ ਦੌਰਾਨ ਹੋਰਾਂ ਨਾਲ ਸਾਂਝੀ ਕਰਦੇ ਰਹਿੰਦੇ ਹਨ। ਤਰਕਸ਼ੀਲ ਰੱਬ ਨੂੰ ਇਸ ਵਾਸਤੇ ਵੀ ਕੁੱਟਦੇ ਨਹੀਂ ਰਹਿੰਦੇ ਕਿਉਂਕਿ ਉਹ ਜਾਣਦੇ ਹਨ ਕਿ ਮੌਜੂਦਾ ਇਤਿਹਾਸਕ ਦੌਰ ਵਿੱਚ ਇੱਕ ਖਾਸ ਬੌਧਿਕ ਪੱਧਰ ਦੇ ਲੋਕ ਹੀ ਰੱਬ ਦੇ ਸੰਕਲਪ ਦੀ ਅਸਲੀਅਤ ਨੂੰ ਪੂਰੀ ਤਰ੍ਹਾਂ ਸੰਮਝ ਸਕਦੇ ਹਨ ਬਾਕੀ ਤਾਂ ਅੱਠਵੇਂ ਕਾਲਮ ਦੇ ਲੇਖਕ ਵਾਂਗ ਅਜੇ ਭੰਬਲਭੂਸੇ ਵਿੱਚੋਂ ਨਹੀਂ ਨਿਕਲ ਸਕਦੇ। ਇਸ ਕਰਕੇ ਵੀ ਤਰਕਸ਼ੀਲ ਰੱਬ ਦੀ ਕਲਪਨਾ ਨੂੰ ਚੁਣੌਤੀਆਂ ਦੇਣ ਨੂੰ ਮੁੱਖ ਕਾਰਜ ਨਹੀਂ ਸਮਝਦੇ। ਲੇਖਕ ਨੂੰ ਪਤਾ ਨਹੀਂ 'ਰੱਬ' ਦੀਆਂ ਕੁੱਟ ਖਾਂਦੇ ਦੀਆਂ ਐਨੀਆਂ ਚੀਕਾਂ ਕਿਥੋਂ ਸੁਣਾਈ ਦੇ ਗਈਆਂ ਕਿ ਉਸਨੂੰ ਲਗਦਾ ਹੈ ਜਿਵੇਂ ਤਰਕਸ਼ੀਲਾਂ ਨੂੰ ਰੱਬ ਨੂੰ ਕੁੱਟਣ ਤੋਂ ਇਲਾਵਾ ਹੋਰ ਕੋਈ ਕੰਮ ਹੀ ਨਹੀਂ ਹੈ।

ਅੱਗੇ ਲਿਖਿਆ ਹੈ 'ਬੱਸ ਬਾਹਰਵੀਂ ਜਮਾਤ ਦੀ ਵਿਗਿਆਨ ਦੀ ਕੋਈ ਟੁੱਟਲ ਜਿਹੀ ਕਿਤਾਬ ਪੜ੍ਹਕੇ ਕਦੇ ............ਮਾਣ ਮਹਿਸੂਸ ਕਰਦੇ ਹਨ।' ਵੈਸੇ ਤਾਂ ਇਸ ਫਿਕਰੇ ਦਾ ਲਹਿਜਾ ਹੀ ਲੇਖਕ ਦੀ ਤਰਕਸ਼ੀਲਾਂ ਪ੍ਰਤੀ ਅੰਨ੍ਹੀ ਨਫ਼ਰਤ ਅਤੇ ਉਸਦੀ ਉਲਾਰ ਮਾਨਸਿਕਤਾ ਦਾ ਸਪਸ਼ਟ ਪ੍ਰਗਟਾਵਾ ਕਰਦਾ ਹੈ ਸੋ ਇਸ ਬਾਰੇ ਬਹੁਤੀ ਲੰਮੀ ਟਿੱਪਣੀ ਦੀ ਜਰੂਰਤ ਨਹੀਂ ਹੈ। ਪਰ ਲੇਖਕ ਨੂੰ ਘੱਟੋ ਘੱਟ ਐਨਾ ਜਰੂਰ ਸਪਸ਼ਟ ਹੋਣਾ ਚਾਹੀਦਾ ਹੈ ਕਿ ਵਿਗਿਆਨਕ ਸੋਚ ਦਾ ਬਾਹਰਵੀਂ ਜਾਂ ਕਿਸੇ ਹੋਰ ਜਮਾਤ ਦੀਆਂ ਕਿਤਾਬਾਂ ਨਾਲ ਸਿੱਧਾ ਸਬੰਧ ਨਹੀ ਹੁੰਦਾ। ਅਨਪੜ੍ਹ ਵਿਅਕਤੀ ਵੀ ਵਿਗਿਆਨਕ ਸੋਚ ਦਾ ਧਾਰਨੀ ਹੋ ਸਕਦਾ ਹੈ ਅਤੇ ਐਮ. ਐਸ. ਸੀ. ਵੀ ਹਨੇਰਾ ਢੋਂਦਾ ਰਹਿ ਸਕਦਾ ਹੈ। ਤਰਕਸ਼ੀਲਾਂ ਨੂੰ ਮਾਣ ਆਪਣੇ ਵਿਗਿਆਨਕ ਗਿਆਨ ਉਤੇ ਨਹੀ ਸਗੋਂ ਗਿਆਨ ਪ੍ਰਤੀ ਅਪਣਾਈ ਵਿਗਿਆਨਕ ਪਹੁੰਚ ਉਪਰ ਹੈ।

ਇਸ ਪਹਿਰੇ ਦਾ ਤੀਜਾ ਫਿਕਰਾ ਹੈ 'ਕੋਈ ਸ਼ਰਾਰਤੀ ਮਨਚਲਾ ਇਹਨਾਂ ਵੀਰਾਂ ਨੂੰ ਇਹ ਉਂਗਲ ਦੇ ਗਿਆ ਹੈ ਕਿ ਸਾਰੇ ਪੰਜਾਬ ਨੂੰ ਭੂਤਾਂ-ਪ੍ਰੇਤਾਂ ਅਤੇ ਡੈਣਾਂ ਚਿੰਬੜੀਆਂ ਪਈਆਂ ਹਨ। ਲੇਖਕ ਤਾਂ ਆਪਣੀ ਚਿੜ ਵਿੱਚੋਂ ਚਾਹੇ ਕੁਝ ਵੀ ਲਿਖੀ ਜਾਵੇ ਪਰ ਪੰਜਾਬ ਦੇ ਲੋਕਾਂ ਨੂੰ ਐਨਾਂ ਕੁ ਜਰੂਰ ਪਤਾ ਹੈ ਕਿ ਤਰਕਸ਼ੀਲ ਲਹਿਰ ਪੰਜਾਬ ਦੀਆਂ ਸਮਾਜਿਕ, ਸੱਭਿਆਚਾਰਕ ਲੋੜਾਂ ਵਿੱਚੋਂ ਉਪਜੀ ਲਹਿਰ ਹੈ। ਕਿਸੇ ਦੇ ਉਂਗਲ ਦੇਣ ਨਾਲ ਹਰਮਨਪਿਆਰੀਆਂ ਲਹਿਰਾਂ ਨਹੀਂ ਖੜ੍ਹੀਆਂ ਹੁੰਦੀਆਂ, ਉਂਗਲਾਂ ਨਾਲ ਕੁਝ ਘਟਨਾਵਾਂ ਜਰੂਰ ਕੀਤੀਆਂ/ਕਰਵਾਈਆਂ ਜਾ ਸਕਦੀਆਂ ਹਨ। ਬਾਕੀ, ਜੇ ਲੇਖਕ ਨੂੰ ਇਹ ਲਹਿਰ ਬੇਲੋੜੀ ਜਾਪਦੀ ਸੀ ਤਾਂ ਉਹ ਇਹ ਲਿਖਣ ਤੋਂ ਪਹਿਲਾਂ ਐਨਾ ਕੁ ਤਾਂ ਸੋਚ ਲੈਂਦਾ ਕਿ ਅਜੇ ਦੋ ਦਿਨ ਪਹਿਲਾਂ ਹੀ ਹੁਸ਼ਿਆਰਪੁਰ ਜਿਲ੍ਹੇ ਦੇ ਹਰਿਆਣਾ ਪਿੰਡ ਵਿੱਚ ਇੱਕ ਨੌਜਵਾਨ ਕੁੜੀ ਅਤੇ ਮੁੰਡੇ ਵਿੱਚੋਂ ਬਦਰੂਹਾਂ ਕੱਢਦਿਆਂ ਤਾਂਤਰਿਕਾਂ ਨੇ ਕਿਵੇਂ ਉਹਨਾਂ ਨੂੰ ਕੁੱਟ ਕੁੱਟ ਕੇ ਕਤਲ ਕੀਤਾ ਹੈ। ਇਨ੍ਹਾਂ ਭੂਤਾਂ ਪ੍ਰੇਤਾਂ ਵਾਲੀ ਸੋਚ ਦੇ ਸ਼ਿਕਾਰ ਲੋਕਾਂ ਦੀਆਂ ਹੋਰ ਦਾਸਤਾਨਾਂ ਤਾਂ ਬਹੁਤ ਲੰਬੀਆਂ ਨੇ, ਉਹ ਤਾਂ ਪੂਰੇ ਅਖਬਾਰ ਵਿੱਚ ਵੀ ਬਿਆਨੀਆਂ ਨਹੀਂ ਜਾ ਸੰਕਦੀਆਂ। ਇਥੇ ਇਹ ਦੱਸਣਾ ਕੁਥਾਂ ਨਹੀਂ ਹੋਵੇਗਾ ਕਿ ਇੱਕ ਦਿਨ ਪਹਿਲਾਂ ਹੀ ਇਸੇ ਅਖਬਾਰ ਦੀ ਸੰਪਾਦਕੀ ਵਿੱਚ ਇਸ ਘਟਨਾ ਨੂੰ ਲੈ ਕੇ ਤਰਕਸ਼ੀਲ ਲਹਿਰ ਵੱਲੋਂ ਇਸ ਦਿਸ਼ਾ ਵਿੱਚ ਨਿਭਾਈ ਸਾਰਥਕ ਭੂਮਿਕਾ ਦੀ ਤਾਰੀਫ਼ ਕੀਤੀ ਗਈ ਸੀ।

ਆਖਰੀ ਗੱਲ ਲੇਖਕ ਧਮਕੀ ਦੇਣ ਦੇ ਲਹਿਜੇ ਵਿੱਚ ਕਹਿੰਦਾ ਹੈ ਕਿ ਉਹ ਦੱਸੇਗਾ ਕਿ ਇਹ

ਅਸਲ ਵਿੱਚ ਕਿਸ ਰਾਜਨੀਤੀ ਦੀ ਸੇਵਾ ਕਰ ਰਹੇ ਹਨ।

ਇਹ ਰਾਜ਼ ਖੋਲ੍ਹਣ ਦੀ ਲੇਖਕ ਨੂੰ ਤਕਲੀਫ਼ ਕਰਨ ਦੀ ਜਰੂਰਤ ਨਹੀਂ ਹੈ। ਅਸੀਂ ਖੁਦ ਹੀ ਦਸਦੇ ਹਾਂ ਕਿ ਤਰਕਸ਼ੀਲ ਕਿਸ ਰਾਜਨੀਤੀ ਦੀ ਸੇਵਾ ਕਰ ਰਹੇ ਹਨ।

ਤਰਕਸ਼ੀਲ ਸਾਡੇ ਲੋਕਾਂ ਨੂੰ ਮੌਤ ਉਪਰੰਤ ਸਵਰਗ ਦੇ ਲਾਰਿਆਂ ਵਿੱਚੋਂ ਕੱਢ ਕੇ ਇਸੇ ਜੀਵਨ ਅਤੇ ਇਸੇ ਧਰਤੀ ਉਪਰ ਸਵਰਗ ਉਸਾਰਨ ਦਾ ਸੱਦਾ ਦੇਣ ਦੀ ਰਾਜਨੀਤੀ ਕਰਦੇ ਹਨ। ਉਹ ਦਸਦੇ ਹਨ ਕਿ ਇਹ ਸਵ੍ਰਗ ਉਸਾਰਨ ਵਿੱਚ ਵਿਗਿਆਨ ਅਤੇ ਵਿਗਿਆਨਕ ਸੋਚ ਨੇ ਇੱਕ ਵੱਡਾ ਰੋਲ ਨਿਭਾਉਣਾ ਹੈ, ਪਰ ਤਰਕਸ਼ੀਲਾਂ ਦੀ ਰਾਜਨੀਤੀ ਵਿਗਿਆਨ ਦੇ ਪ੍ਰਚਾਰ ਦੇ ਨਾਲ ਨਾਲ ਇਸ ਗੱਲ ਤੋਂ ਵੀ ਸੁਚੇਤ ਕਰਦੀ ਹੈ ਕਿ ਇਹ ਤਾਂ ਹੀ ਸੰਭਵ ਹੋਵੇਗਾ ਜੇ ਵਿਗਿਆਨ ਦੀ ਤਰੱਕੀ ਨੂੰ ਮਨੁੱਖਤਾ ਦੀਆਂ ਦੁੱਖ ਤਕਲੀਫ਼ਾਂ ਦੂਰ ਕਰਨ ਲਈ ਵਰਤਿਆ ਜਾਵੇ ਨਾ ਕਿ ਕੁਝ ਲੋਕਾਂ ਦੇ ਮੁਨਾਫ਼ੇ ਵਧਾਉਣ ਲਈ। ਤਰਕਸ਼ੀਲਾਂ ਦੀ ਰਾਜਨੀਤੀ ਅਜਿਹਾ ਸਮਾਜ ਉਸਾਰਨ ਦੀ ਹੈ ਜਿੱਥੇ ਮਨੁੱਖ ਅਤੇ ਮਨੁੱਖ ਵਿਚਕਾਰ ਧਰਮ, ਜਾਤ, ਨਸਲ ਦੀਆਂ ਦੀਵਾਰਾਂ ਨਾ ਹੋਣ, ਮਨੁੱਖ ਹੱਥੋਂ ਮਨੁੱਖ ਦੀ ਲੁੱਟ ਨਾ ਹੋਵੇ, ਜਿੱਥੇ ਮਜ਼ਹਬਾਂ, ਨਸਲਾਂ, ਕੌਮਾਂ, ਸਰਹੱਦਾਂ ਦੇ ਨਾਂ ਤੇ ਕਤਲ ਨਾ ਹੋਣ, ਜਿੱਥੇ ਮਨੁੱਖ ਇੱਕ ਦੂਜੇ ਤੋਂ ਅੱਗੇ ਲੰਘਣ ਦੀ ਦੌੜ ਵਿੱਚ ਹਫ਼ਿਆ ਨਾ ਰਹੇ ਸਗੋਂ ਕੁਦਰਤ ਦਾ, ਜੀਵ-ਜੰਤੂਆਂ ਦਾ ਅਤੇ ਹੋਰ ਮਨੁੱਖਾਂ ਦੇ ਸਾਥ ਦਾ ਭਰਪੂਰ ਆਨੰਦ ਮਾਣੇ ; ਜਿੱਥੇ ਮਨੁੱਖ ਭੁੱਖ, ਬਿਮਾਰੀ ਅਤੇ ਹੋਰ ਦੁੱਖਾਂ ਤਕਲੀਫ਼ਾਂ ਨਾਲ ਹੀ ਜੂਝਦਾ ਦਿਨ ਕਟੀ ਨਾ ਕਰੇ ਸਗੋਂ ਜ਼ਿੰਦਗੀ ਨੂੰ ਸਹੀ ਅਰਥਾਂ ਵਿੱਚ ਜਾਣੇ ਵੀ ਅਤੇ ਸੰਗੀਤ, ਸ਼ਾਇਰੀ ਤੇ ਮੱਸਿਆ ਦੀ ਰਾਤ ਦੇ ਸਿਤਾਰਿਆਂ ਨੂੰ ਮਾਣੇ ਵੀ।

ਅਜਿਹਾ ਸਮਾਜ ਉਸਾਰਨ ਲਈ ਰਾਜਨੀਤੀ ਦੇ ਰਾਹ ਵਿੱਚ ਜੋ ਵੀ ਆਉਂਦਾ ਹੈ, ਚਾਹੇ ਉਹ ਅੰਧਵਿਸ਼ਵਾਸਾਂ, ਕਿਸਮਤ ਕਰਮਾਂ, ਦੂਸਰੇ ਜਨਮਾਂ ਆਦਿ ਵਿੱਚ ਵਿਸ਼ਵਾਸ ਰੱਖਣ ਵਾਲੀ ਮਾਨਸਿਕਤਾ ਹੈ, ਚਾਹੇ ਧਰਮਾਂ ਦੇ ਨਾਂ ਤੇ ਮਨੁੱਖਤਾ ਵਿੱਚ ਵੰਡੀਆਂ ਪਾਉਣ ਦੀ ਪ੍ਰਵਿਰਤੀ ਹੈ, ਲੋਕਾਂ ਨੂੰ ਲੁੱਟਣ ਵਾਲੇ ਸਿਆਸਤਦਾਨ ਹਨ ਜਾਂ ਲੋਕਾਂ ਨੂੰ ਭੰਬਲਭੂਸੇ ਵਿੱਚ ਪਾਉਣ ਵਾਲੇ ਸਨਕੀ ਕਿਸਮ ਦੇ ਲੇਖਕ ਹਨ, ਅਸੀ ਇਹਨਾਂ ਖਿਲਾਫ਼ ਲੜਨਾ ਆਪਣਾ ਫਰਜ਼ ਸਮਝਦੇ ਹਾਂ। ਇਸ ਤਰ੍ਹਾਂ ਦੀ ਰਾਜਨੀਤੀ ਤੇ ਸਾਨੂੰ ਮਾਣ ਹੈ।

ਬਾਕੀ ਸਾਨੂੰ ਖੁਸ਼ੀ ਹੋਵੇਗੀ ਕਿ ਜੇ ਤਰਕਸ਼ੀਲ ਲਹਿਰ ਦੇ ਸਿਧਾਂਤ ਅਤੇ ਅਮਲ ਬਾਰੇ ਕੋਈ ਵੀ ਸੱਜਣ ਜਾਂ ਦੋਖੀ, ਆਪਣੀ ਖਿਝ ਨੂੰ ਪਾਸੇ ਰੱਖ ਕੇ, ਸੰਜੀਦਾ ਢੰਗ ਨਾਲ ਬਹਿਸ ਵਿਚਾਰ ਕਰਨ ਲਈ ਮੈਦਾਨ ਵਿੱਚ ਆਵੇ।

## ਕੁਝ ਪ੍ਰਤੀਕਰਮ

ਸਮਕਾਲੀ ਪੱਤਰ '**ਦਸਤਕ**' ਨੇ, ਅੱਠਵੇਂ ਕਾਲਮ ਵੱਲੋਂ ਤਰਕਸ਼ੀਲਾਂ ਖਿਲਾਫ ਲਿਖੇ ਕੁਬੋਲਾਂ ਬਾਰੇ ਆਪਣੀ ਟਿੱਪਣੀ ਇਉਂ ਕੀਤੀ ਹੈ -

*ਬੜੀ ਦੇਰ ਤੋਂ ਲੱਗ ਰਿਹਾ ਸੀ ਕਿ ਤਰਕਸ਼ੀਲ ਜਿੰਨੀ ਤੇਜ਼ੀ ਨਾਲ ਆਪਣੇ ਖੇਤਰ ਵਿੱਚ ਅੱਗੇ ਵਧ ਰਹੇ ਨੇ ਇਹ ਜਣੇ ਖਣੇ ਨੂੰ ਪਚ ਨਹੀਂ ਸਕਦੇ/ਹਜ਼ਮ ਨਹੀਂ ਹੋਣੇ। ਸੋ, ਪੰਜਾਬੀ ਟ੍ਰਿਬਿਊਨ ਦੇ ਅੱਠਵੇਂ ਕਾਲਮ (ਫਿਫਥ ਕਾਲਮਿਸਟ) ਦੇ ਭੱਸ-ਡੱਕ੍ਹਾਰ ਤੇ ਉਲਟੀਆਂ ਸ਼ੁਰੂ ਹੋ ਗਈਆਂ ! ਪਤਾ ਨਹੀਂ ਕਦੋਂ ਕੁ ਦੇ ਭਰੇ-ਪੀਤੇ ਬੈਠੇ ਸਨ ਵਿਚਾਰੇ, ਜਿੰਨ੍ਹਾਂ ਨੂੰ 'ਸੁੱਖ ਦਾ ਸਾਹ' ਲੈਣ ਦਾ ਮੌਕਾ ਮਿਲਿਆ........ਕਈਆਂ ਨੇ ਤਾਂ ਨਿਰੇ ਅੱਧ-ਪਚੇ, ਬਦਬੂ ਮਾਰਦੇ, ਗਲੇ-ਸੜੇ ਸ਼ਬਦ ਹੀ ਉਗਲੇ ਹਨ। ਯਾਨੀ ਕਿ 'ਅੱਠਵੇਂ ਕਾਲਮਿਸਟ) ਨੇ 'ਪੰਜਵੇਂ ਕਾਲਮਿਸਟਾਂ' ਵਾਲੀ ਸਾਜਸ਼ੀ ਤੀਲੀ ਲਾ ਕੇ ਰੂੜੀਵਾਦੀ ਸੁੱਕੇ -ਸੜੇ ਜੰਗਲ ਨੂੰ ਇੱਕ ਅੱਗ ਵਰੋਲਾ ਜਿਹਾ ਬਣਾ ਦਿੱਤਾ ਹੈ। ਅਜਿਹੀ ਚੱਕ-ਚੂੰਧਰ ਪੰਜਾਬੀ ਟ੍ਰਿਬਿਊਨ ਦੇ ਕਿਰਦਾਰ ਨਾਲ ਮੇਲ ਨਹੀਂ ਖਾਂਦੀ, ਇਹ ਨਿਰੋਲ ਇੱਕ ਤਰਕਹੀਣ ਸ਼ਰਾਰਤ ਹੈ। ਸੰਪਾਦਕ ਸਾਹਿਬ ਇਸ ਗੱਲ ਨੂੰ ਗਹੁ ਨਾਲ ਪੜਤਾਲਣ ! ਮੈਂ ਕੁਝ ਲਿਖ ਭੇਜਣ ਦੀ ਤਿਆਰੀ ਵਿਚ ਸਾਂ ਕਿ ਬਹਿਸ 'ਇਕਤਰਫ਼ੀ' ਬੰਦ ਕਰ ਦਿੱਤੀ ਗਈ।*

— ੦ ੦ ੦ —

ਮਾਨਸਾ ਤੋਂ ਸੁਖਦਰਸ਼ਨ ਨੱਤ ਨੇ ਇਸ ਮਸਲੇ ਦੇ ਸਬੰਧ ਵਿੱਚ ਪੰਜਾਬੀ ਟ੍ਰਿਬਿਊਨ ਨੂੰ ਦਲੀਲਾਂ ਭਰਪੂਰ ਖ਼ਤ ਲਿਖਿਆ। ਪੰਜਾਬੀ ਟ੍ਰਿਬਿਊਨ ਵੱਲੋਂ ਇਹ ਖ਼ਤ ਨਾ ਛਾਪੇ ਜਾਣੰ ਤੇ ਉਨ੍ਹਾਂ ਨੇ ਆਪਣੇ ਖ਼ਤ ਦੀ ਕਾਪੀ ਤਰਕਸ਼ੀਲ ਨੂੰ ਭੇਜੀ ਹੈ। ਖ਼ਤ ਵਿੱਚ ਬਹੁਤ ਸੁਲਝੇ ਢੰਗ ਨਾਲ ਅੱਠਵੇਂ ਕਾਲਮ ਦਾ ਉਤਰ ਦਿੱਤਾ ਗਿਆ ਹੈ। ਜਗ੍ਹਾ ਦੀ ਘਾਟ ਕਾਰਣ ਇਹ ਸਾਰਾ ਖ਼ਤ ਤਾਂ ਛਾਪਣਾ ਸੰਭਵ ਨਹੀਂ ਹੋ ਸਕਿਆ ਪਰ ਇਸ ਖ਼ਤ ਦੇ ਅੰਤ 'ਤੇ ਦਿੱਤੀ ਗਈ ਹੇਠ ਲਿਖੀ ਟਿੱਪਣੀ ਦਾ ਸੱਚ ਅੱਠਵੇਂ ਕਾਲਮ ਦੇ ਲੇਖਕ ਦੇ ਸੰਦਰਭ ਵਿੱਚ ਬਹੁਤ ਸਹੀ ਸਿੱਧ ਹੁੰਦਾ ਹੈ : -

*ਜਦੋਂ ਕੋਈ ਆਪਦੇ ਆਪ ਨੂੰ ਉਸ ਤੋਂ ਵਧੇਰੇ ਸਿਆਣਾ ਸਾਬਤ ਕਰਨ ਦੀ ਕੋਸ਼ਿਸ਼ ਕਰਦਾ ਹੈ, ਜਿੰਨਾ ਕਿ ਉਹ ਅਸਲ ਵਿੱਚ ਹੈ - ਤਾਂ ਹੋ ਸਕਦਾ ਹੈ ਕਿ ਉਹ ਉਸ ਤੋਂ ਵੀ ਵਧੇਰੇ ਮੂਰਖ ਸਿੱਧ ਹੋਵੇ, ਜਿੰਨਾ ਕਿ ਉਹ ਅਸਲ ਵਿੱਚ ਹੈ।*

- ੦ - ੦ - ੦ -



*ਇੱਕ ਮੁਲਾਕਾਤ :*

# ਧਰਮਾਂ ਨੇ ਬੰਦੇ ਨੂੰ ਚੰਗਾ ਨਹੀਂ ਬਣਾਇਆ -ਡਾ. ਸੁਭਾਸ਼ ਪਰਿਹਾਰ



ਗੌਰਮਿੰਟ ਬ੍ਰਿਜਿੰਦਰਾ ਕਾਲਜ ਫਰੀਦਕੋਟ ਵਿੱਚ ਇਤਿਹਾਸ ਵਿਸ਼ੇ ਦੇ ਲੈਕਚਰਾਰ ਵਜੋਂ ਕੰਮ ਕਰ ਰਿਹਾ ਪ੍ਰੋ. ਸੁਭਾਸ਼ ਪਰਿਹਾਰ ਕਲਾ ਦੇ ਖੇਤਰ ਵਿੱਚ ਇੱਕ ਉਘੀ ਸ਼ਖਸੀਅਤ ਹੈ। ਕਲਾ ਦੇ ਖੇਤਰ ਵਿੱਚ ਇਹਨਾਂ ਦੀ ਸਭ ਤੋਂ ਵੱਡੀ ਦੇਣ ਸਾਡੇ ਖਿੱਤੇ ਭਾਵ ਪੰਜਾਬ ਅਤੇ ਹਰਿਆਣਾ ਵਿੱਚ ਮੁਸਲਿਮ ਕਾਲ (13ਵੀਂ ਤੋਂ 19ਵੀਂ ਸਦੀ) ਦੌਰਾਨ ਬਣੀਆਂ ਸਮੂਹ ਇਤਿਹਾਸਕ ਇਮਾਰਤਾਂ ਦੀ ਭਵਨ ਨਿਰਮਾਣ ਕਲਾ, ਇਤਿਹਾਸ ਅਤੇ ਮਹੱਤਵ ਬਾਰੇ ਖੋਜ ਹੈ। ਇਸੇ ਵਿਸ਼ੇ 'ਤੇ ਇਨ੍ਹਾਂ ਦੁਆਰਾ ਲਿਖੀਆਂ ਪੁਸਤਕਾਂ ਤੋਂ ਇਲਾਵਾ ਇਨ੍ਹਾਂ ਦੇ ਖੋਜ ਪੱਤਰ ਸੰਸਾਰ ਦੇ ਮੰਨੇ ਪ੍ਰਮੰਨੇ ਕਲਾ-ਖੋਜ ਰਸਾਲਿਆਂ ਵਿੱਚ ਪ੍ਰਕਾਸ਼ਿਤ ਹੋਏ ਹਨ। ਭਵਨ ਨਿਰਮਾਣ ਕਲਾ ਬਾਰੇ ਇਨ੍ਹਾਂ ਦੀ ਖੋਜ ਦੀ ਮਾਨਤਾ ਇੱਥੋਂ ਜਾਣੀ ਜਾ ਸਕਦੀ ਹੈ ਕਿ ਲੰਡਨ ਦੇ ਮੈਕਮਿਲਨ ਪਬਲਿਸ਼ਰਜ਼ ਵੱਲੋਂ ਛਪ ਰਹੇ Dictionary of World Art ਵਿੱਚ ਪੰਜਾਬ ਦੀ ਭਵਨ-ਨਿਰਮਾਣ ਕਲਾ (16-18 ਸਦੀ) ਬਾਰੇ ਲਿਖਵਾਉਣ ਲਈ ਇਹਨਾਂ ਨਾਲ ਵਿਸ਼ੇਸ਼ ਤੌਰ ਤੇ ਸੰਪਰਕ ਕੀਤਾ ਗਿਆ। ਅੱਜ ਕੱਲ ਉਹ ਹੋਮੀ ਭਾਬਾ ਫੈਲੋਸ਼ਿਪਸ ਕੌਂਸਲ ਬੰਬਈ ਵੱਲੋਂ ਮਿਲੀ ਫੈਲੋਸ਼ਿਪ ਅਧੀਨ ਸਰਹਿੰਦ ਦੇ ਇਤਿਹਾਸ ਅਤੇ ਇਸ ਦੀਆਂ ਇਤਹਾਸਕ ਇਮਾਰਤਾਂ ਬਾਰੇ ਖੋਜ ਪੂਰੀ ਕਰ ਰਹੇ ਹਨ।

ਕਲਾ-ਖੋਜ ਤੋਂ ਇਲਾਵਾ ਕਲਾ ਸਿਰਜਣ ਵਿੱਚ ਵੀ ਇਨ੍ਹਾਂ ਨੇ ਵੱਡੀਆਂ ਪ੍ਰਾਪਤੀਆਂ ਕੀਤੀਆਂ ਹਨ। ਕਲਾ-ਫੋਟੋਗ੍ਰਾਫ਼ੀ ਦੇ ਖੇਤਰ ਵਿੱਚ ਸੁਭਾਸ਼ ਪਰਿਹਾਰ ਦਾ ਨਾਮ ਦੇਸ਼-ਵਿਦੇਸ਼ ਵਿੱਚ ਜਾਣਿਆ ਪਛਾਣਿਆ ਹੈ। ਫੈਡਰੇਸ਼ਨ ਆਫ਼ ਇੰਡੀਅਨ ਫੋਟੋਗ੍ਰਾਫ਼ੀ ਅਤੇ ਅਜਿਹੇ ਕੁਝ ਹੋਰ ਅਦਾਰਿਆਂ ਵਲੋਂ ਕਰਵਾਏ ਜਾਂਦੇ ਦੇਸ਼ ਪੱਧਰੀ ਮੁਕਾਬਲਿਆਂ ਵਿੱਚ ਇਨ੍ਹਾਂ ਨੂੰ ਦਰਜਨਾਂ ਇਨਾਮ ਮਿਲ ਚੁੱਕੇ ਹਨ।

ਸੁਭਾਸ਼ ਪਰਿਹਾਰ ਦਾ ਇੱਕ ਹੋਰ ਯੋਗਦਾਨ ਅਨੁਵਾਦ ਦੇ ਖੇਤਰ ਵਿੱਚ ਹੈ। ਸਾਡੇ ਯੁਗ ਕਵੀ ਪਾਸ਼ ਦੀਆਂ ਸਾਰੀਆਂ ਕਵਿਤਾਵਾਂ ਇਨ੍ਹਾਂ ਵੱਲੋਂ 'ਅਕ੍ਸ਼ਰ ਅਕ੍ਸ਼ਰ' ਪੁਸਤਕ ਦੇ ਰੂਪ ਵਿੱਚ ਹਿੰਦੀ ਵਿੱਚ ਅਨੁਵਾਦ ਕੀਤੀਆਂ ਗਈਆਂ ਹਨ। ਇਸਤੋਂ ਇਲਾਵਾ ਪ੍ਰੇਮ ਪ੍ਰਕਾਸ਼, ਅਮਰਜੀਤ ਚੰਦਨ, ਜਸਪਾਲ ਜੱਸੀ, ਇਕਬਾਲ ਰਾਮੂਵਾਲੀਆ ਆਦਿ ਦੀਆਂ ਵੀ ਵਧੀਆਂ ਕ੍ਰਿਤਾਂ ਨੂੰ ਹਿੰਦੀ ਵਿੱਚ ਅਨੁਵਾਦ ਕਰਕੇ ਪਾਠਕਾਂ ਦੇ ਵੱਡੇ ਘੇਰੇ ਤੀਕ ਪਹੁੰਚਾਇਆ ਹੈ।

ਡਾ. ਸੁਭਾਸ਼ ਪਰਿਹਾਰ ਦੀ ਸ਼ਖਸੀਅਤ ਦਾ ਅੰਦਾਜ਼ਾ ਇੱਥੋਂ ਲੱਗ ਸਕਦਾ ਹੈ ਕਿ ਸੰਸਾਰ ਵਿੱਚੋਂ ਵੱਖ ਵੱਖ ਖੇਤਰਾਂ ਵਿੱਚ ਉਘਾ ਕੰਮ ਕਰਨ ਵਾਲੇ ਵਿਅਕਤੀਆਂ ਬਾਰੇ ਜੋ ਦੋ ਪੁਸਤਕਾਂ International Biographical Dictionary ਅਤੇ 2000 Personalities of 20th century ਕੈਮਬ੍ਰਿਜ (ਇੰਗਲੈਂਡ) ਤੋਂ ਛਪ ਰਹੀਆਂ ਹਨ ਉਹਨਾਂ ਵਿੱਚ ਵੀ ਸੁਭਾਸ਼ ਪਰਿਹਾਰ ਦਾ ਨਾਮ ਸ਼ਾਮਲ ਹੈ।

ਐਨਾ ਵਿਸਤ੍ਰਿਤ ਖੋਜ-ਕਾਰਜ ਕਰਨ ਵਾਲਾ ਵਿਅਕਤੀ ਭਲਾ ਤਰਕਸ਼ੀਲਤਾ ਅਤੇ ਧਰਮ ਆਦਿ ਵਿਸ਼ਿਆਂ ਬਾਰੇ ਕੀ ਸੋਚਦਾ ਹੈ ਇਹ ਜਾਣਨ ਲਈ ਅਦਾਰਾ ਤਰਕਸ਼ੀਲ ਵੱਲੋਂ ਕੀਤੀ ਗਈ ਮੁਲਾਕਾਤ ਪੇਸ਼ ਹੈ -

**? ਤੁਸੀਂ ਸਮਾਜ ਵਿੱਚ ਪ੍ਰਚਲਿਤ ਵਹਿਮਾਂ ਭਰਮਾਂ ਤੋਂ ਮੁਕਤ ਹੋ ਕੇ ਵਿਗਿਆਨਕ ਵਿਚਾਰਾਂ ਵੱਲ ਕਿਵੇਂ ਰੁਚਿਤ ਹੋਏ ?**

- ਵਹਿਮਾਂ ਭਰਮਾਂ ਤੋਂ ਛੁਟਕਾਰਾ ਦਿਵਾਉਣ ਵਿੱਚ ਮੇਰੀ ਜ਼ਿੰਦਗੀ ਵਿੱਚ ਮੁੱਖ ਰੋਲ ਹਿੰਦੀ ਦੀ ਮੈਗਜ਼ੀਨ 'ਸਰਿਤਾ' ਦਾ ਰਿਹਾ ਹੈ। ਲਗਭਗ 1968 ਵਿੱਚ ਮੈਂ ਇਹ ਮੈਗਜ਼ੀਨ ਪੜ੍ਹਨਾ ਸ਼ੁਰੂ ਕੀਤਾ ਅਤੇ ਪੰਜ ਛੇ ਸਾਲ ਲਗਾਤਾਰ ਪੜ੍ਹਿਆ। ਇਸੇ ਮੈਗਜ਼ੀਨ ਰਾਹੀਂ ਮੈਨੂੰ ਉਸ ਸਮੇਂ ਡਾ ਇਬਰਾਹਿਮ ਟੀ ਕਾਵੂਰ ਦੀ ਕਿਤਾਬ Begone Godmen ਬਾਰੇ ਪਤਾ ਲੱਗਾ ਅਤੇ ਮੈਂ ਦਿੱਲੀ ਤੋਂ ਇਹ ਕਿਤਾਬ ਲਿਆ ਕੇ ਪੜ੍ਹੀ। ਉਂਜ ਵੀ ਉਸ ਸਮੇਂ ਮੈਂ ਸਾਇੰਸ ਵਿੱਚ ਗਰੈਜੂਏਸ਼ਨ ਕਰ ਰਿਹਾ ਸੀ। ਸਭ ਕੁਝ ਦਾ ਕੁਲ ਅਸਰ ਇਹ ਹੋਇਆ ਕਿ ਮੈਂ ਪਰੰਪਰਾਗਤ ਧਰਮ ਪ੍ਰਤੀ ਸ਼ੱਕੀ ਹੋ ਗਿਆ। ਬਾਅਦ ਵਿੱਚ ਮੇਰੀ ਰੁਚੀ ਇਤਿਹਾਸ ਵਿੱਚ ਹੋ ਗਈ ਤਾਂ ਅਨੇਕਾਂ ਧਰਮਾਂ ਦੀ ਉਤਪਤੀ ਅਤੇ ਉਹਨਾਂ ਦੇ ਵਿਕਾਸ ਬਾਰੇ ਵੀ ਪੜ੍ਹਨ ਦਾ ਮੌਕਾ ਮਿਲਿਆ। ਇਸ ਨਾਲ ਧਰਮ ਦੇ ਆਦਿ ਜੁਗਾਦਿ ਅਤੇ ਪਰਾਲੌਕਿਕ ਹੋਣ ਬਾਰੇ ਵੀ ਵਿਸ਼ਵਾਸ ਉਠ ਗਿਆ।

**? ਤੁਸੀਂ ਇਤਿਹਾਸ ਦੇ ਖੋਜੀ ਵਿਦਵਾਨ ਹੋ, ਸੋ ਤੁਸੀਂ**

**ਧਰਮਾਂ ਦੀ ਉਤਪਤੀ ਬਾਰੇ ਕੀ ਸਮਝਦੇ ਹੋ।**

ਹਰੇਕ ਧਰਮ ਦੇ ਉਤਪਤੀ ਅਤੇ ਵਿਕਾਸ ਦਾ ਇੱਕੋ ਜਿਹਾ Pattern ਹੈ। ਜਦ ਪ੍ਰਚਲਿਤ ਧਰਮ ਵਿੱਚ ਬੁਰਾਈਆਂ ਆ ਜਾਂਦੀਆਂ ਹਨ ਅਤੇ ਇਹ ਬਾਹਰੀ ਦਿਖਾਵੇ ਅਤੇ ਗੁੰਝਲਦਾਰ ਕਰਮ ਕਾਂਡਾਂ ਤੀਕ ਸੀਮਤ ਹੋ ਜਾਂਦਾ ਹੈ ਤਾਂ ਕੋਈ ਇੱਕ ਵਿਅਕਤੀ ਉਠਦਾ ਹੈ ਜੋ ਇਸ ਸਭ ਦੀ ਆਲੋਚਨਾ ਕਰਦਾ ਹੈ ਅਤੇ ਧਰਮ ਦਾ ਅਜਿਹਾ ਸਾਦਾ ਰੂਪ ਸਥਾਪਿਤ ਕਰਨ ਦਾ ਯਤਨ ਕਰਦਾ ਹੈ ਜਿਸ ਵਿੱਚ ਬਾਹਰੀ ਵਿਖਾਵੇ ਅਤੇ ਕਰਮ ਕਾਂਡਾਂ ਦੀ ਲੋੜ ਨਹੀਂ ਹੁੰਦੀ। ਪਰ ਉਸ ਵਿਅਕਤੀ ਦੀ ਮੌਤ ਤੋਂ ਬਾਅਦ ਉਹ ਨਵਾਂ ਧਰਮ ਵੀ ਪਹਿਲੇ ਵਾਲੇ ਦੀ ਰਾਹ ਤੁਰ ਪੈਂਦਾ ਹੈ। ਇਸ ਵਿੱਚ ਵੀ ਪੁਜਾਰੀ ਵਰਗ ਪੈਦਾ ਹੋ ਜਾਂਦਾ ਹੈ ਜੋ ਨਵੇਂ ਕਰਮ ਕਾਂਡਾਂ ਨੂੰ ਪ੍ਰਚਲਿਤ ਕਰਦਾ ਹੈ ਅਤੇ ਇਸ ਤਰ੍ਹਾਂ ਦੂਜਾ ਧਰਮ ਪਹਿਲੇ ਨਾਲੋਂ ਸਿਰਫ਼ ਕੁਝ ਬਾਹਰੀ ਰੂਪਾਂ ਵਿੱਚ ਵੱਖ ਰਹਿ ਜਾਂਦਾ ਹੈ। ਉਹ A ਦੀ ਥਾਂ ਤੇ X ਨਾਂ ਦੇ ਰੱਬ ਦਾ ਨਾਂ ਲੈਣ ਲਗਦੇ ਹਨ। B ਦੀ ਥਾਂ Y ਨਾਂ ਦੀ ਪੁਸਤਕ ਦਾ ਪਾਠ (ਸਿਰਫ਼ ਪਾਠ) ਕਰਨ ਲਗਦੇ ਹਨ। ਤੀਰਥ C ਦੀ ਥਾਂ Z ਤੀਰਥ ਤੇ ਜਾਣ ਲਗਦੇ ਹਨ। ਰੋਚਕ ਗੱਲ ਇਹ ਹੈ ਕਿ ਹਰੇਕ ਧਰਮ ਸ਼ੁਰੂਆਤ ਮਨੁੱਖੀ ਭਾਈਚਾਰੇ ਵਰਗੀ ਵਿਸ਼ਾਲ ਗੱਲ ਨਾਲ ਕਰਦਾ ਹੈ ਪਰ in practice (ਅਮਲ ਵਿੱਚ) ਅੰਤ ਨੂੰ ਇਹ ਲੋਕਾਂ ਵਿੱਚ ਇੱਕ ਹੋਰ ਵੰਡੀ ਪਾ ਦਿੰਦਾ ਹੈ।

**? ਧਰਮ ਨੂੰ ਮੰਨਣ ਜਾਂ ਨਾ ਮੰਨਣ ਬਾਰੇ ਤੁਹਾਡੇ ਨਿਜੀ ਵਿਚਾਰ ਕੀ ਹਨ ?**

- ਕਿਸੇ ਦੇ ਵਿਅਕਤੀਗਤ ਧਾਰਮਿਕ ਵਿਚਾਰਾਂ ਬਾਰੇ ਮੈਨੂੰ ਕੋਈ ਇਤਰਾਜ਼ ਨਹੀਂ ਕਿਸੇ ਨੂੰ ਲਗਦਾ ਹੈ ਰੱਬ ਹੈ, ਉਹ ਮੰਨੀ ਜਾਵੇ, ਕਿਸੇ ਨੂੰ ਲਗਦਾ ਹੈ ਨਹੀਂ ਹੈ ਉਹ ਨਾ ਮੰਨੇ। ਜੇਕਰ ਕਿਸੇ ਦੀਆਂ ਭਾਵਨਾਵਾਂ ਕਿਤੇ ਜੁੜੀਆਂ ਹਨ ਤਾਂ ਉਹਨਾਂ ਨੂੰ ਸੱਟ ਮਾਰਨਾ ਵੀ ਮੈਨੂੰ ਚੰਗਾ ਨਹੀਂ ਲਗਦਾ। ਦਰਅਸਲ ਸਾਰੇ ਲੋਕ ਮਾਨਸਿਕ ਤੌਰ ਤੇ ਤਕੜੇ ਨਹੀਂ ਹੁੰਦੇ ਅਤੇ ਨਾ ਹੀ ਸਾਰਿਆਂ ਵਿੱਚ ਆਤਮ ਵਿਸ਼ਵਾਸ ਹੁੰਦਾ ਹੈ। ਲੋਕ ਇਹ ਕਮੀ ਧਰਮ ਜਾਂ ਦੇਵੀ ਦੇਵਤਿਆਂ ਦਾ ਨਾਂ ਲੈ ਕੇ ਪੂਰੀ ਕਰਨ ਦਾ ਯਤਨ ਕਰਦੇ ਹਨ। ਸਾਡੇ ਸਮਾਜਿਕ ਅਤੇ ਸਰਕਾਰੀ ਸਿਸਟਮ ਦਾ ਨਿੱਘਰਿਆ ਹੋਣਾ ਵਹਿਮ ਭਰਮ ਅਤੇ ਕਿਸਮਤਵਾਦ 'ਤੇ ਵਿਸ਼ਵਾਸ ਨੂੰ ਪੱਕਾ ਕਰਨ ਵਿੱਚ ਸਹਾਈ ਹੁੰਦਾ ਹੈ। ਬਹੁਤੇ ਲੋਕ ਕਿਸੇ ਵਰਤਾਰੇ ਦਾ ਸਹੀ ਵਿਸ਼ਲੇਸ਼ਣ ਕਰਨ ਦੇ ਯੋਗ ਨਹੀਂ ਹੁੰਦੇ। ਯੋਗਤਾ ਹੋਣ ਦੇ ਬਾਵਜੂਦ ਜਦ ਕਿਸੇ ਨੂੰ ਕੁਝ ਨਹੀਂ ਮਿਲਦਾ ਤਾਂ ਆਮ ਬੰਦਾ ਦੋਸ਼ਪੂਰਣ ਸਿਸਟਮ ਦੀ ਬਜਾਏ chance factor ਨੂੰ ਵਧੇਰੇ ਮਾਨਤਾ ਦੇ ਦਿੰਦਾ ਹੈ। chance factor ਜਿੰਦਗੀ ਵਿੱਚ ਹੁੰਦਾ ਤਾਂ ਹੈ ਪਰ ਇਸ ਦਾ ਕੀਤਾ ਕੁਝ ਨਹੀਂ ਜਾ ਸਕਦਾ।

ਪਰ ਜੋ ਮੈਨੂੰ ਵੱਧ ਮਾੜਾ ਲਗਦਾ ਹੈ ਉਹ ਹੈ ਧਰਮ ਦਾ institutionalized ਰੂਪ ਜੋ ਕਿ ਦੂਜਿਆਂ ਦੇ ਜੀਵਨ ਵਿੱਚ ਦਖਲ ਦਿੰਦਾ ਹੈ। ਮੈਂ ਚਾਰ ਸਾਲ ਇੱਕ ਧਾਰਮਿਕ ਸਥਾਨ ਦੇ ਨੇੜੇ ਰਹਿੰਦਾ ਰਿਹਾ ਹਾਂ ਅਤੇ ਜਿੰਨਾ ਔਖਾ ਮੈਂ ਉਥੇ ਹੋਇਆ ਹਾਂ ਤਾਂ ਮੈਨੂੰ ਹੀ ਪਤਾ ਹੈ। ਅੱਠ ਅੱਠ ਦਸ ਦਸ ਸਪੀਕਰ ਲਾ ਕੇ ਕੰਨ ਪਾੜਵਾਂ ਸ਼ੋਰ ਹਰ ਵੇਲੇ ਝੱਲਣਾ ਪੈਂਦਾ ਸੀ। ਤਥਾਕਥਿਤ ਧਾਰਮਿਕ ਬੰਦਿਆਂ ਨੇ ਕਦੇ ਨਹੀਂ ਸੋਚਿਆ ਕਿ ਇਹ ਵੇਲਾ ਕਿਸੇ ਦੇ ਸੌਣ ਦਾ ਹੈ ਜਾਂ ਪੜ੍ਹਨ ਦਾ। ਉਹਨਾਂ ਨੂੰ ਤਾਂ ਬਸ ਆਪਣਾ ਪਰਲੋਕ ਸੁਧਾਰਣ ਦੀ ਪਈ ਰਹਿੰਦੀ ਹੈ ਬਾਕੀਆਂ ਦਾ ਭਾਵੇਂ ਇਹ ਲੋਕ ਵੀ ਵਿਗਾੜ ਦੇਣ। ਧਰਮ ਦੇ ਇਸ ਰੂਪ ਨਾਲ ਮੈਨੂੰ ਨਫ਼ਰਤ ਹੈ।

**? ਸੁਭਾਸ਼ ਜੀ, ਕੁਝ ਲੋਕਾਂ ਅਨੁਸਾਰ ਧਰਮ ਮਨੁੱਖ ਨੂੰ ਵਧੀਆ ਬਣਾਉਣ ਵਿੱਚ ਸਹਾਈ ਹੁੰਦਾ ਹੈ। ਤੁਸੀਂ ਇਸ ਬਾਰੇ ਕਿਵੇਂ ਸੋਚਦੇ ਹੋ।**

- ਸਮਾਜ ਵਿੱਚ ਚੰਗੇ ਮਾੜੇ ਬੰਦਿਆਂ ਦੀ ਜੋ ਆਮ ਅਨੁਪਾਤ ਹੈ ਉਹੀ ਸਾਰੇ ਧਰਮਾਂ ਵਿੱਚ ਹੈ। ਸਾਰੇ ਧਰਮਾਂ ਵਿੱਚ ਚੋਰ ਵੀ ਹਨ ਸਾਧ ਵੀ, ਰਿਸ਼ਵਤਖੋਰ ਵੀ ਹਨ, ਇਮਾਨਦਾਰ ਵੀ, ਬਲੈਕੀਏ ਵੀ ਅਤੇ ਦਸਾਂ ਨੌਹਾਂ ਦੀ ਕਿਰਤ ਕਰਨ ਵਾਲੇ ਵੀ। ਉਂਜ ਕੋਈ ਧਰਮ ਬੰਦੇ ਨੂੰ ਚੰਗਾ ਮਾੜਾ ਨਹੀਂ ਬਣਾਉਂਦਾ। ਲੋਕ ਜਿਸ ਤਰ੍ਹਾਂ ਦੇ ਹਨ ਉਸੇ ਤਰ੍ਹਾਂ ਦੇ ਰਹਿੰਦੇ ਹਨ। ਸਗੋਂ ਉਹ ਆਪਣੇ ਧਰਮ ਨੂੰ ਹੌਲੇ ਹੌਲੇ mould ਕਰ ਕੇ ਆਪਣੇ ਵਰਗਾ ਬਣਾ ਲੈਂਦੇ ਹਨ। ਜੇਕਰ ਇਹ ਧਰਮ ਬੰਦੇ ਨੂੰ ਬਦਲ ਸਕਦੇ ਹੁੰਦੇ ਤਾਂ ਹੁਣ ਤੀਕ ਸਾਰੇ ਸੁਧਰ ਗਏ ਹੁੰਦੇ। ਪਰ ਸੈਂਕੜੇ ਸਾਲ ਵੇਦ, ਗੀਤਾ, ਗ੍ਰੰਥ ਸਾਹਿਬ ਅਤੇ ਕੁਰਾਨ ਸ਼ਰੀਫ਼ ਪੜ੍ਹਨ ਵਾਲਿਆਂ ਨੇ 1947 ਵਿੱਚ ਇੱਕ ਦੂਜੇ ਨਾਲ ਕੀ ਕੀਤੀ ਉਸ ਦੀ ਭਿਆਨਕਤਾ ਜੇ ਅਸੀਂ ਅੱਖੀਂ ਨਹੀਂ ਵੇਖੀ ਤਾਂ ਪੜ੍ਹੀ ਸੁਣੀ ਜਰੂਰ ਹੈ। ਪਿਛੇ ਜਿਹੇ ਦਸ ਸਾਲ ਪੰਜਾਬ ਵਿੱਚ ਧਰਮ ਦੇ ਨਾਂ 'ਤੇ ਜੋ ਕੁਝ ਹੋਇਆ ਹੈ ਜਾਂ ਪਿਛਲੇ ਸਾਲਾਂ ਵਿੱਚ ਅਯੁੱਧਿਆ ਵਿੱਚ ਜੋ ਕੁਝ ਹੋਇਆ ਹੈਂ ਉਸਨੇ ਤਾਂ ਧਰਮ ਦੇ ਨਾਂ ਤੋਂ ਹੀ ਨਫ਼ਰਤ ਕਰ ਦਿੱਤੀ ਹੈ। ਤਥਾਕਥਿਤ ਧਾਰਮਿਕ ਲੋਕ ਚੁੱਪ ਰਹਿ ਜਾਂਦੇ ਤਾਂ ਵੀ ਓਨਾ ਮਾੜਾ ਨਹੀਂ ਸੀ ਲੱਗਣਾ ਜਿੰਨਾ ਕਿ ਤਦ ਲੱਗਾ ਜਦ ਉਹ ਨਿਰਦੋਸ਼ ਲੋਕਾਂ ਦਾ ਸ਼ਿਕਾਰ ਖੇਡਦੇ ਕਾਤਲਾਂ ਨੂੰ 'ਯੋਧੇ' 'ਸ਼ਹੀਦ' ਅਤੇ 'ਬਾਬੇ' ਵਰਗੇ ਸ਼ਬਦਾਂ ਨਾਲ ਅਲੰਕ੍ਰਿਤ ਕਰਨ ਲੱਗੇ। 'ਗਲਤ' ਨੂੰ ਗਲਤ ਕਹਿਣ ਦੀ ਹਿੰਮਤ ਕੀਤੀ ਸਿਰਫ਼ ਉਨ੍ਹਾਂ ਕਾਮਰੇਡਾਂ ਨੇ ਜਿੰਨ੍ਹਾਂ ਨੂੰ ਲੋਕ ਨਾਸਤਿਕ ਕਹਿ ਕੇ ਛੁਟਿਆਉਣ ਦੀ ਕੋਸ਼ਿਸ਼ ਕਰਦੇ ਹਨ। ਇਹ ਸੱਚ ਉਹਨਾਂ



ਨੇ ਬਹੁਤ ਭਾਰੀ ਕੀਮਤ ਚੁਕਾ ਕੇ ਬੋਲਿਆ ਹੈ। ਇਸ ਤੋਂ ਪਹਿਲਾਂ ਨਾ ਮੈਂ ਕਮਿਊਨਿਜ਼ਮ ਬਾਰੇ ਕੁਝ ਜਾਣਦਾ ਸੀ ਅਤੇ ਨਾ ਮੈਨੂੰ ਕਾਮਰੇਡਾਂ ਨਾਲ ਕੋਈ ਮੋਹ ਸੀ ਪਰ ਪੰਜਾਬ 'ਤੇ ਪਈ ਭੀੜ ਸਮੇਂ ਨਿੱਤਰ ਕੇ ਸਾਹਮਣੇ ਆਉਣ ਕਾਰਣ ਉਨ੍ਹਾਂ ਲਈ ਮੇਰੇ ਦਿਲ ਵਿੱਚ ਸਤਿਕਾਰ ਹੈ।

**? ਇੱਕ ਰੱਬ ਨੂੰ ਮੰਨਣ ਵਾਲਿਆਂ ਧਰਮਾਂ ਵਿੱਚ ਵੀ ਰੱਬ ਦਾ ਸੰਕਲਪ ਵੱਖੋ ਵੱਖਰਾ ਕਿਉਂ ਹੈ, ਕੀ ਇਹ ਮਨੁੱਖੀ ਕਲਪਨਾ ਹੀ ਹੈ ?**

- ਰੱਬ ਹੈ ਤਾਂ ਬੰਦੇ ਦੀ ਕਲਪਨਾ ਹੀ ਪਰ ਇਹ ਕਲਪਨਾ ਸੂਖਮ, ਕਲਾਤਮਕ ਜਾਂ ਭੱਦੀ ਹੋ ਸਕਦੀ ਹੈ। ਰੱਬ ਦੀ ਇੱਕ ਕਲਪਨਾ ਗੁਰੂ ਨਾਨਕ ਦੀ ਹੈ ਜੋ ਕੁਦਰਤ ਦੇ ਅਨੰਤ ਪਸਾਰੇ ਵਿੱਚ ਹੀ ਰੱਬ ਨੂੰ ਵੇਖਦੇ ਹਨ ਜਾਂ ਅਜੇਹਾ ਹੀ ਪਿਆਰਾ ਜਿਹਾ ਰੱਬ ਗੋਰਕੀ ਦੀ ਸਵੈ ਜੀਵਨੀ ਵਿੱਚ ਉਸ ਦੀ ਨਾਨੀ ਦਾ ਰੱਬ ਹੈ ਪਰ popular level 'ਤੇ ਰੱਬ ਦਾ ਜੋ ਸਰੂਪ ਕਲਪਿਆ ਗਿਆ ਹੈ ਉਹ ਆਮ ਲੋਕਾਂ ਵਰਗਾ ਹੀ ਚਾਪਲੂਸੀ-ਪਸੰਦ ਅਤੇ ਰਿਸ਼ਵਤਖੋਰ ਜਿਹਾ ਹੈ ਜਾਂ ਤਾਂ ਢੋਲਕੀਆਂ ਛੈਣਿਆਂ ਨਾਲ ਉਸਦੀ ਤਾਰੀਫ਼ ਕਰੀ ਜਾਓ ਜਾਂ ਲੱਖਾਂ ਦੀ ਹੇਰਾਫੇਰੀ ਕਰਕੇ ਕੁਝ ਹਿੱਸਾ ਪ੍ਰਸ਼ਾਦ ਦੇ ਰੂਪ ਵਿੱਚ ਉਸ ਨੂੰ ਭੇਂਟ ਕਰ ਦਿਉ, ਉਹ ਖੁਸ਼ ਹੈ।

ਰੱਬ ਵਾਂਗ ਹੀ ਸਵਰਗ ਨਰਕ ਵੀ ਸਾਡੀ ਕਲਪਨਾ ਦੀ ਹੀ ਉਪਜ ਹੈ। ਇਸੇ ਲਈ ਵੱਖ ਵੱਖ ਧਰਮਾਂ ਦੇ, ਜੋ ਵੱਖ ਵੱਖ ਇਲਾਕਿਆਂ ਵਿੱਚ ਵਿਕਸੇ, ਸਵਰਗ ਨਰਕ ਵੀ ਵੱਖੋ ਵੱਖਰੇ ਹਨ। ਜੋ ਕੁਝ ਬੰਦੇ ਨੂੰ ਇਸ ਜੀਵਨ ਵਿੱਚ ਨਹੀਂ ਮਿਲਦਾ ਉਸ ਦੀ ਉਹ ਸਵਰਗ ਵਿੱਚ ਮਿਲਣ ਦੀ ਕਲਪਨਾ ਕਰਦਾ ਹੈ। ਉਦਾਹਰਣ ਦੇ ਤੌਰ ਤੇ ਜਿਸ ਇਲਾਕੇ ਵਿੱਚ ਇਸਲਾਮ ਦਾ ਜਨਮ ਹੋਇਆ ਉਹ ਰੇਗਿਸਤਾਨ ਸੀ ਇਸੇ ਨਹੀ ਕੁਰਾਨ ਵਿੱਚ ਕਲਪਿਤ ਸਵਰਗ ਅਜੇਹਾ ਹੈ ਜਿਸ ਵਿੱਚ ਹਰੇ ਭਰੇ ਬਾਗ ਹਨ, ਪਾਣੀ ਦੀਆਂ ਨਦੀਆਂ ਵਹਿੰਦੀਆਂ ਹਨ। ਪਰ ਭਾਰਤ ਵਿੱਚ ਪਾਣੀ ਅਤੇ ਹਰਿਆਲੀ ਦੀ ਤਾਂ ਕੋਈ ਘਾਟ ਨਹੀਂ ਸੀ ਸੋ ਇੱਥੋਂ ਦੇ ਲੋਕਾਂ ਦੇ ਕਲਪਿਤ ਸਵਰਗ ਵਿੱਚ ਪਾਣੀ ਦੀਆਂ ਨਹੀਂ ਸਗੋਂ ਦੁੱਧ ਘਿਉ ਦੀਆਂ ਨਦੀਆਂ ਵਹਿੰਦੀਆਂ ਹਨ।

ਕੁਝ ਰੀਤੀ ਰਿਵਾਜ਼ ਸਮੇਂ ਦੀਆਂ ਠੋਸ ਹਕੀਕਤਾਂ ਵਿੱਚੋਂ ਜਨਮ ਲੈਂਦੇ ਹਨ ਜਿਵੇਂ ਕਿ ਮੁਸਲਮਾਨਾਂ ਦੇ ਮੁਰਦੇ ਨੂੰ ਦਫ਼ਨਾਉਣ ਦੇ ਰਿਵਾਜ਼ ਦਾ ਕਾਰਨ ਸੀ ਕਿ ਰੇਗਿਸਤਾਨ ਵਿੱਚ ਅੱਗ ਵਾਸਤੇ ਲੱਕੜ ਮਿਲਦੀ ਨਹੀਂ ਸੀ। ਇਸਲਾਮ ਧਰਮ ਦੇ ਪੈਦਾ ਹੋਣ ਤੋਂ ਪਹਿਲਾਂ ਵੀ ਉਥੋਂ ਦੇ ਲੋਕ ਮੁਰਦੇ ਨੂੰ ਦਫ਼ਨਾਉਂਦੇ ਹੀ ਸਨ ਪਰ ਬਾਅਦ ਵਿੱਚ ਇਹ ਧਰਮ ਉਹਨਾਂ ਇਲਾਕਿਆਂ ਵਿੱਚ ਵੀ ਫੈਲ ਗਿਆ ਜਿਥੇ ਲੱਕੜ ਦੀ ਕੋਈ ਘਾਟ ਨਹੀਂ ਸੀ ਉਥੇ ਵੀ ਉਹ ਮੁਰਦੇ ਨੂੰ ਦਫ਼ਨਾਉਣ ਹੀ ਲੱਗ ਪਏ, ਕਿਉਂਕਿ ਤਦ ਤੀਕ ਇਸਨੇ ਇੱਕ ਧਾਰਮਿਕ ਰਸਮ ਦਾ ਰੂਪ ਗ੍ਰਹਿਣ ਕਰ ਲਿਆ ਸੀ।

**? ਅੱਜ ਧਰਮ ਅਤੇ ਸਿਆਸਤ ਦਾ ਗੱਠਜੋੜ ਬੜਾ ਖਤਰਨਾਕ ਰੂਪ ਧਾਰਨ ਕਰ ਚੁੱਕਿਆ ਹੈ। ਕੀ ਪਹਿਲਾਂ ਵੀ ਅਜਿਹਾ ਹੁੰਦਾ ਰਿਹਾ ਹੈ?**

- ਧਰਮ ਦੇ popular ਰੂਪ ਦਾਂ ਦੁਰਉਪਯੋਗ ਅੱਜ ਦੇ ਨੇਤਾਵਾਂ ਨੇ ਕੋਈ ਨਵਾਂ ਨਹੀਂ ਕੀਤਾ। 2200 ਸਾਲ ਪਹਿਲਾਂ ਚਾਣਕਿਆ ਵੀ ਇਸ ਤੋਂ ਵਾਕਿਫ਼ ਸੀ। ਇਸੇ ਲਈ ਉਹ ਲਿਖਦਾ ਹੈ ਕਿ ਦੁਸ਼ਮਨ ਤੇ ਹਮਲਾ ਕਰਦੇ ਸਮੇਂ ਰਾਜਾ ਨੂੰ ਚਾਹੀਦਾ ਹੈ ਕਿ ਉਹ ਸਿਪਾਹੀਆਂ ਨੂੰ ਇਹ ਕਹੇ ਕਿ ਅਸੀਂ ਧਰਮ ਫੈਲਾਉਣ ਚੱਲੇ ਹਾਂ ਤਾਂ ਸਿਪਾਹੀ ਵੱਧ ਜੋਸ਼ ਨਾਲ ਲੜਨਗੇ। ਇਹੋ ਕੁਝ ਮੱਧਕਾਲੀ ਮੁਸਲਿਮ ਹਮਲਾਵਰ ਕਰਦੇ ਰਹੇ। ਸਿਪਾਹੀਆਂ ਨੂੰ ਤਾਂ ਉਹ ਇਹੋ ਕਹਿੰਦੇ ਸਨ ਕਿ ਅਸੀਂ ਇਸਲਾਮ ਫੈਲਾਉਣ ਚੱਲੇ ਹਾਂ ਪਰ ਬਜਾਏ ਕਿਸੇ ਨੂੰ ਮੁਸਲਮਾਨ ਬਣਾਉਣ ਦੇ ਉਹ ਸਿਰਫ਼ ਲੁੱਟਮਾਰ ਕਰਦੇ ਸਨ ਅਤੇ ਮੁੜ ਜਾਂਦੇ ਹਨ। ਸਾਰੀ ਲੜਾਈ, ਲੁੱਟਮਾਰ, ਧਰਮ ਲਈ ਨਹੀਂ ਸਗੋਂ ਸਿਰਫ਼ ਧਰਮ ਦੇ ਨਾਂ ਤੇ ਹੁੰਦੀ ਸੀ। ਧਰਮ ਇੱਕ ਹੋਰ ਬਹਾਨਾ ਬਣ ਗਿਆ।

**? ਡਾ. ਸਾਹਿਬ! ਅਸੀਂ ਦੇਖਦੇ ਹਾਂ ਕਿ ਅਨਪੜ੍ਹ ਲੋਕਾਂ ਵਾਂਗ ਹੀ ਪੜ੍ਹੇ ਲਿਖੇ ਲੋਕ ਵੀ ਵਹਿਮਾਂ ਭਰਮਾਂ ਵਿੱਚ ਗਰੱਸੇ ਰਹਿੰਦੇ ਹਨ। ਅਜਿਹਾ ਕਿਉਂ ਹੁੰਦਾ ਹੈ ?**

- ਪੜ੍ਹੇ ਲਿਖੇ ਲੋਕਾਂ ਦਾ ਵਹਿਮ ਭਰਮਾਂ ਦੇ ਸ਼ਿਕਾਰ ਹੋਣ ਦਾ ਕਾਰਣ ਸਾਡੀ ਦੋਸ਼ਪੂਰਣ ਸਿੱਖਿਆ ਪ੍ਰਣਾਲੀ ਹੈ। ਵਿੱਦਿਆ ਦਾ ਅਸਲ ਮਕਸਦ ਹੈ ਮਨੁੱਖ ਦੀ reasoning develop ਕਰਨਾ ਅਤੇ ਉਸ ਦੇ ਪੂਰੇ ਵਿਅਕਤੀਤਵ ਦਾ ਸੁਚੱਜਾ ਵਿਕਾਸ ਕਰਨਾ। ਬੰਦਾ ਆਪਣੇ ਆਪ ਨੂੰ, ਆਪਣੀਆਂ ਸੰਭਾਵਨਾਵਾਂ ਨੂੰ ਅਤੇ ਆਲੇ ਦੁਆਲੇ ਨੂੰ ਬੇਹਤਰ ਸਮਝ ਸਕੇ ਪਰ ਆਮ ਤੌਰ ਤੇ ਇਹੋ ਸਮਝਿਆ ਜਾਂਦਾ ਹੈ ਕਿ ਪੜ੍ਹਾਈ ਦਾ ਇੱਕੋ ਮਕਸਦ ਹੈ ਡਿਗਰੀ ਲੈਣਾ ਅਤੇ ਫੇਰ ਨੌਕਰੀ ਪ੍ਰਾਪਤ ਕਰਨਾ। ਸਾਡੀ ਸਿੱਖਿਆ ਕੁਝ ਤੱਥਾਂ ਦੀ ਕੱਚੀ ਪੱਕੀ ਜਾਣਕਾਰੀ ਤੀਕ ਸੀਮਿਤ ਰਹਿ ਜਾਂਦੀ ਹੈ ਜਾਂ ਵੱਧ ਤੋਂ ਵੱਧ ਕਿਸੇ ਵਿਸ਼ੇਸ਼ ਖੇਤਰ ਦੀ ਚੰਗੀ ਜਾਣਕਾਰੀ ਤੱਕ। ਸਖ਼ਸ਼ੀਅਤ ਦੀ all-round development ਤੋਂ ਇਹ ਕੋਹਾਂ ਪਰ੍ਹੇ ਰਹਿੰਦੀ ਹੈ। ਇਸੇ ਲਈ ਲੋਕ ਡਾਕਟਰ ਇੰਜੀਨੀਅਰ ਅਤੇ ਸਾਇੰਸਦਾਨ ਵੀ ਬਣ ਜਾਂਦੇ ਹਨ ਅਤੇ ਵਹਿਮ ਭਰਮਾਂ ਦਾ ਸ਼ਿਕਾਰ ਵੀ ਬਣੇ ਰਹਿੰਦੇ ਹਨ। ਸਾਰੀ ਉਮਰ ਵਿਗਿਆਨ ਪੜ੍ਹ ਕੇ ਵੀ ਇਹਨਾਂ ਨੂੰ ਲਗਦਾ ਰਹਿੰਦਾ ਹੈ ਕਿ ਕੋਈ ਲੱਕੀ ਨੰਬਰ ਵੀ ਹੁੰਦਾ ਹੈ। T

# ◉ ਸਾਧਾਂ-ਸੰਤਾਂ ਦੇ ਟਰਿੱਕ ◉

**ਖੁਸ਼ਵੰਤ ਬਰਗਾੜੀ**

ਪੁਰਾਤਨ ਸਮੇਂ ਤੋਂ ਹੀ ਜਾਦੂ ਨੂੰ ਗੈਬੀ ਸ਼ਕਤੀ ਦੇ ਨਾਲ ਜੋੜਿਆ ਜਾਂਦਾ ਰਿਹਾ ਹੈ। ਹੱਥਾਂ ਦੀ ਹੇਰਾਫੇਰੀ, ਅਭਿਆਸ, ਵਿਸ਼ੇਸ਼ ਉਪਕਰਣਾਂ ਅਤੇ ਰਸਾਇਣਾਂ ਦੀ ਸਹਾਇਤਾ ਨਾਲ ਕੀਤੇ ਜਾਂਦੇ ਟਰਿੱਕਾਂ ਨੂੰ ਸਧਾਰਨ ਲੋਕਾਂ ਵਿੱਚ ਜ਼ੰਤਰ ਮੰਤਰ ਦੀ ਸ਼ਕਤੀ ਅਤੇ ਅਲੌਕਿਕ ਸਿੱਧੀ ਦੀ ਪ੍ਰਾਪਤੀ ਆਸਰੇ ਰਹੱਸ ਬਣਾਕੇ ਪੇਸ਼ ਕੀਤਾ ਜਾਂਦਾ ਰਿਹਾ ਹੈ। ਜਾਦੂ ਕਲਾ ਨੂੰ ਸਿਰਫ਼ ਮਨੋਰੰਜਨ ਤੱਕ ਹੀ ਸੀਮਤ ਨਾ ਰੱਖਕੇ ਚੁਸਤ ਲੋਕਾਂ ਨੇ ਇਸਨੂੰ ਆਪਣੇ ਮਨੋਰਥ ਪ੍ਰਾਪਤੀ ਦਾ ਸਾਧਨ ਵੀ ਬਣਾਇਆ ਹੈ। ਪਿੰਡਾਂ ਦੀਆਂ ਗਲੀਆਂ ਵਿੱਚ ਤਮਾਸ਼ਾ ਕਰਨ ਵਾਲੇ ਮਦਾਰੀਆਂ ਤੋਂ ਲੈ ਕੇ ਸੱਤਿਆ ਸਾਈ ਬਾਬੇ ਤੱਕ ਬਹੁਤ ਸਾਰੇ ਲੋਕਾਂ ਨੇ ਇਹਨਾਂ ਟਰਿੱਕਾਂ ਨੂੰ ਆਪਣੇ-ਆਪਣੇ ਢੰਗ ਨਾਲ ਲੋਕਾਂ ਦੇ ਸਾਹਮਣੇ ਪੇਸ਼ ਕੀਤਾ ਹੈ। ਅਜੋਕੇ ਵਿਗਿਆਨਕ ਯੁੱਗ ਵਿੱਚ ਵੀ ਲੋਕਾਂ ਦੀ ਬਹੁਗਿਣਤੀ ਇਸ ਵਹਿਮ ਦਾ ਸ਼ਿਕਾਰ ਹੈ ਕਿ ਜਾਦੂ ਸਿਰਫ਼ ਜੰਤਰ-ਮੰਤਰ ਦੇ ਸਹਾਰੇ ਜਾਂ ਅਲੌਕਿਕ ਸਿੱਧੀਆਂ ਪ੍ਰਾਪਤ ਕਰਕੇ ਹੀ ਕੀਤਾ ਜਾ ਸਕਦਾ ਹੈ। ਇੱਕ ਵਾਰ ਅਜਿਹੀਆਂ ਸਿੱਧੀਆਂ ਪ੍ਰਾਪਤ ਕਰ ਲੈਣ ਤੋਂ ਬਾਦ ਆਪਣੀਆਂ ਅਤੇ ਦੂਸਰੇ ਲੋਕਾਂ ਦੀਆਂ ਮਨੋਕਾਮਨਾਵਾਂ ਪੂਰੀਆਂ ਕੀਤੀਆਂ ਜਾ ਸਕਦੀਆਂ ਹਨ। ਵਿਅਕਤੀ ਚੰਗੀਆਂ/ਮਾੜੀਆਂ ਆਤਮਾਵਾਂ ਨੂੰ ਆਪਣੇ ਵੱਸ ਵਿੱਚ ਕਰ ਸਕਦਾ ਹੈ। ਦੱਬੇ ਖਜ਼ਾਨਿਆਂ ਬਾਰੇ ਦੱਸ ਸਕਦਾ ਹੈ। ਦੂਸਰੇ ਵਿਅਕਤੀਆਂ ਦੇ ਮਨਾਂ ਦਾ ਹਾਲ ਦੱਸ ਸਕਦਾ ਹੈ ਅਤੇ ਜੇ ਕਰ ਚਾਹੇ ਤਾਂ ਹਵਾ ਵਿੱਚ ਉੱਡ ਵੀ ਸਕਦਾ ਹੈ। ਸਾਡੇ ਸਮਾਜ ਵਿੱਚ ਅਜਿਹੇ ਲੋਕਾਂ ਦੀ ਵੀ ਕੋਈ ਘਾਟ ਨਹੀਂ ਹੈ। ਜੋ ਕਿ ਅਜਿਹੀਆਂ ਕਰਾਮਾਤਾਂ ਨੂੰ ਆਪਣੀਆਂ ਅੱਖਾਂ ਨਾਲ ਵੇਖੇ ਹੋਣ ਦਾ ਦਾਅਵਾ ਕਰਦੇ ਹਨ। ਅਜਿਹੇ ਸੰਤ, ਮਹਾਤਮਾ ਅਤੇ ਤਾਂਤਰਿਕ ਵੀ ਹਨ ਜੋ ਕਿ ਆਪਣੇ ਅਜਿਹੇ 'ਚਮਤਕਾਰ' ਸੰਗਤਾਂ ਨੂੰ ਵਿਖਾਉਂਦੇ ਰਹਿੰਦੇ ਹਨ।

ਸਵਾਲ ਇੱਥੇ ਇਹ ਪੈਦਾ ਹੁੰਦਾ ਹੈ ਕਿ ਜੇਕਰ ਸੰਤ, ਮਹਾਤਮਾ ਅਤੇ ਤਾਂਤਰਿਕਾਂ ਕੋਲ ਸਚਮੁੱਚ ਵਿੱਚ ਅਜਿਹੀਆਂ ਅਲੌਕਿਕ ਸਿੱਧੀਆਂ ਹਨ ਤਾਂ ਉਹ ਇਹਨਾਂ ਦੀ ਵਰਤੋਂ ਸਮਾਜ ਦੇ ਕਲਿਆਣ ਲਈ ਕਿਉਂ ਨਹੀਂ ਕਰਦੇ ? ਕਰੋੜਾਂ ਲੋਕਾਂ ਨੂੰ ਦੋ ਵੇਲੇ ਦੀ ਰੋਟੀ ਦਾ ਫਿਕਰ ਰਹਿੰਦਾ ਹੈ, ਬੇਰੁਜ਼ਗਾਰੀ ਨਿੱਤ ਵਧ ਰਹੀ ਹੈ, ਦੰਗੇ ਫਸਾਦਾਂ ਵਿੱਚ ਹਜ਼ਾਰਾਂ ਕੀਮਤੀ ਬੇਕਸੂਰ ਜਾਨਾਂ ਅਜਾਈਂ ਜਾਂਦੀਆਂ ਹਨ, ਕਿਉਂ ਨਹੀਂ ਉਹ ਆਪਣੀਆਂ ਅਲੌਕਿਕ ਸਿੱਧੀਆਂ ਦੀ ਵਰਤੋਂ ਇਸ ਸਾਰੇ ਕੁਝ ਨੂੰ ਖਤਮ ਕਰਨ ਲਈ ਕਰਦੇ। ਅਸਲ ਵਿੱਚ ਅਲੌਕਿਕ ਸਿੱਧੀਆਂ, ਜੰਤਰ ਮੰਤਰ ਅਤੇ ਹੋਰ ਅਜਿਹੀਆਂ ਭੁਲੇਖਾਪਾਊ ਗੱਲਾਂ ਦੇ ਸਹਾਰੇ ਕੁਝ ਚਲਾਕ ਅਤੇ ਮੱਕਾਰ ਲੋਕ ਸਾਧਾਰਨ ਲੋਕਾਂ ਦੀ ਅਗਿਆਨਤਾ ਦਾ ਫਾਇਦਾ ਉਠਾ ਕੇ ਮੋਟੀਆਂ ਰਕਮਾਂ ਠੱਗਦੇ ਹਨ ਅਤੇ ਮਾਨਸਿਕ ਰੂਪ ਵਿੱਚ ਬਿਮਾਰ ਕਰਦੇ ਹਨ। ਇਸ ਲੇਖ ਵਿੱਚ ਅਜਿਹੇ ਹੀ ਕੁਝ ਟਰਿੱਕਾਂ ਦਾ ਜ਼ਿਕਰ ਕੀਤਾ ਜਾ ਰਿਹਾ ਹੈ ਜਿਨ੍ਹਾਂ ਦੀ ਵਰਤੋਂ ਇਹ ਸਾਧ-ਸੰਤ ਅਤੇ ਤਾਂਤਰਿਕ ਆਮ ਤੌਰ ਤੇ ਕਰਦੇ ਹਨ। ਇਹਨਾਂ ਟਰਿੱਕਾਂ ਦੀ ਅਸਲੀਅਤ ਜਾਨਣ ਤੋਂ ਪਹਿਲਾਂ ਜਿਥੇ ਇਹ ਬਹੁਤ ਹੀ ਰਹੱਸਪੂਰਨ ਅਤੇ ਹੈਰਾਨਕੁੰਨ ਜਾਪਦੇ ਹਨ, ਉਥੇ ਇਹਨਾਂ ਪਿਛੇ ਕੰਮ ਕਰਦੇ ਕਾਰਨਾਂ ਦਾ ਪਤਾ ਲੱਗਣ ਤੇ ਇਹ ਇਕਦਮ ਸਧਾਰਨ ਹੋ ਜਾਂਦੇ ਹਨ। ਇਹ ਟਰਿੱਕ ਹੱਥ ਦੀ ਸਫ਼ਾਈ, ਥੋੜ੍ਹੀ ਜਿਹੀ ਚਤੁਰਾਈ, ਰਸਾਇਣਿਕ ਤੱਤਾਂ ਦੀ ਵਰਤੋਂ ਅਤੇ ਮਨੋਵਿਗਿਆਨਕ ਵਾਤਾਵਰਨ ਕਾਰਨ ਹੀ ਸਾਨੂੰ ਚਮਤਕਾਰਾਂ ਵਰਗੇ ਮਹਿਸੂਸ ਹੁੰਦੇ ਹਨ।

***ਲੱਕੜ ਦੀਆਂ ਸੋਟੀਆਂ ਵਿੱਚੋਂ ਅੰਗਾਰੇ ਪੈਦਾ ਕਰਨੇ*** : ਇਸ ਟਰਿੱਕ ਵਿੱਚ ਸੰਤ ਮਹਾਤਮਾ ਅਤੇ ਤਾਂਤਰਿਕ ਇੱਕ ਸੋਟੀ ਆਪਣੇ ਹੱਥ ਵਿੱਚ ਫੜਦੇ ਹਨ ਅਤੇ ਦੂਸਰੀ ਹੋਰ ਵਿਅਕਤੀ ਨੂੰ ਫੜਾ ਦਿੰਦੇ ਹਨ। ਦੋਹਾਂ ਸੋਟੀਆਂ ਦੇ ਸਿਰੇ ਇੱਕ ਦੂਜੇ ਨਾਲ ਮਾਰਨ ਤੇ ਅੰਗਾਰੇ ਨਿਕਲਦੇ ਹਨ। ਤਾਂਤਰਿਕ ਲੋਕ ਇਸ ਦੀ ਵਰਤੋਂ ਆਮ ਤੌਰ ਤੇ ਓਪਰੀ ਕਸਰ ਦੀ ਛਾਇਆ ਦਾ ਪਤਾ ਕਰਨ ਲਈ ਕਰਦੇ ਹਨ। ਜੇਕਰ ਅੰਗਾਰੇ ਨਿਕਲਣ ਤਾਂ ਕਹਿ ਦਿੰਦੇ ਹਨ ਕਿ ਓਪਰੀ ਕਸਰ ਹੈ ਜੇਕਰ ਨਾ ਨਿਕਲਣ ਤਾਂ ਕਹਿ ਦਿੰਦੇ ਹਨ ਕਿ ਕਸਰ ਠੀਕ ਹੋ ਗਈ ਹੈ।

ਇਸ ਟਰਿੱਕ ਦਾ ਰਹੱਸ ਸਿਰਫ਼ ਐਨਾ ਹੈ ਕਿ ਸਿਗਰੇਟ ਜਲਾਉਣ ਵਾਲੇ ਲਾਈਟਰ ਵਿਚਲੇ ਪੱਥਰ ਦੇ 10-12 ਟੁਕੜੇ ਇੱਕ ਸੋਟੀ ਦੇ ਮੂੰਹ ਤੇ ਠੋਕ ਦਿੱਤੇ ਜਾਂਦੇ ਹਨ। ਦੂਜੀ ਸੋਟੀ ਦੇ ਸਿਰੇ ਤੇ ਮੇਖਾਂ ਠੋਕ ਦਿੱਤੀਆਂ ਜਾਂਦੀਆਂ ਹਨ। ਦੋਹਾਂ ਸੋਟੀਆਂ ਦੇ ਸਿਰਿਆਂ ਨੂੰ ਇੱਕ ਦੂਜੇ ਨਾਲ ਟਕਰਾਉਣ ਤੇ ਰਗੜ ਕਾਰਨ ਅੰਗਾਰੇ ਪੈਦਾ ਹੋਣੇ ਕੁਦਰਤੀ ਹਨ। ਜੇਕਰ ਕਿਸੇ ਵਿਅਕਤੀ ਨੂੰ ਓਪਰੀ ਕਸਰ ਤੋਂ ਮੁਕਤ ਦੱਸਣਾ ਹੋਵੇ ਤਾਂ ਇੱਕ ਸੋਟੀ ਦਾ ਸਿਰਾ ਉਲਟਾ ਕਰ ਦਿੱਤਾ ਜਾਂਦਾ ਹੈ।

***ਚੁਟਕੀ ਵਜਾਕੇ ਉਂਗਲਾਂ 'ਚੋਂ ਧੂੰਆਂ ਕੱਢਣਾ*** : ਇਹ ਟਰਿੱਕ ਅਕਸਰ ਹੀ ਸੰਤ ਤਾਂਤਰਿਕ ਆਦਿ ਕਰਦੇ ਹਨ। ਕਿਸੇ ਵਿਅਕਤੀ ਨੂੰ ਆਪਣੇ ਪ੍ਰਭਾਵ ਹੇਠ ਲਿਆਉਣ ਲਈ ਉਹ



ਗੱਲਾਂ ਬਾਤਾਂ ਕਰਦੇ ਅਚਾਨਕ ਚੁਟਕੀ ਵਜਾਉਂਦੇ ਹਨ ਅਤੇ ਉਂਗਲਾਂ ਵਿਚੋਂ ਧੂੰਆਂ ਨਿਕਲਣਾ ਸ਼ੁਰੂ ਹੋ ਜਾਂਦਾ ਹੈ ਅਤੇ ਸਾਹਮਣੇ ਬੈਠਾ ਵਿਅਕਤੀ ਅਸਚਰਜ ਰਹਿ ਜਾਂਦਾ ਹੈ।

ਇਸ ਟਰਿੱਕ ਨੂੰ ਕਰਨ ਲਈ 10-12 ਖਾਲੀ ਡੱਬੀਆਂ ਲੈ ਕੇ ਉਹਨਾਂ ਨੂੰ ਕਿਸੇ ਚੀਨੀ ਮਿੱਟੀ ਦੀ ਪਲੇਟ ਵਿੱਚ ਬਾਲ ਲਓ। ਡੱਬੀਆਂ ਦੇ ਦੋਨਾਂ ਕਿਨਾਰਿਆਂ ਤੇ ਜਿੱਥੇ ਮਸਾਲਾ ਲੱਗਿਆ ਹੁੰਦਾ ਹੈ ਉਥੋਂ ਦੀ ਸੁਆਹ ਨੂੰ ਠੰਡੀ ਹੋ ਜਾਣ ਤੇ ਫੂਕ ਮਾਰਕੇ ਉਡਾ ਦਿਉ। ਪਲੇਟ ਦੇ ਥੱਲੇ ਤੇ ਹਰਾ-ਹਰਾ ਚਿਪਚਿਪਾ ਪਦਾਰਥ ਨਜ਼ਰ ਆਵੇਗਾ। ਉਸਨੂੰ ਆਪਣੇ ਅੰਗੂਠੇ ਅਤੇ ਉਂਗਲਾਂ ਤੇ ਚੰਗੀ ਤਰ੍ਹਾਂ ਰਗੜਕੇ ਲਾ ਲਉ। ਬਸ ਤੁਹਾਡਾ ਚਮਤਕਾਰ ਤਿਆਰ ਹੈ। ਚੁਟਕੀ ਵਜਾਉ ਅਤੇ ਉਂਗਲਾਂ ਵਿੱਚੋਂ ਧੂੰਆਂ ਨਿਕਲਣਾ ਸ਼ੁਰੂ ਹੋ ਜਾਵੇਗਾ ਅਤੇ ਨਾ ਹੀ ਉਂਗਲਾਂ ਨੂੰ ਸੜਨ ਦਾ ਕੋਈ ਖਤਰਾ ਹੋਵੇਗਾ। ਬਾਦ ਵਿੱਚ ਹੱਥਾਂ ਨੂੰ ਚੰਗੀ ਤਰ੍ਹਾਂ ਧੋ ਲਉ।

***ਮੰਤਰਾਂ ਨਾਲ ਅੱਗ ਬਾਲਣਾ*** : ਆਮ ਤੌਰ ਤੇ ਕਈ ਅਜਿਹੇ ਸੰਤਾਂ ਮਹਾਤਮਾਂ ਬਾਰੇ ਸੁਣਿਆ ਜਾਂਦਾ ਹੈ ਜੋ ਕਿ ਮੰਤਰ ਪੜ੍ਹਕੇ ਹਵਨਕੁੰਡ ਵਿੱਚ ਅੱਗ ਬਾਲ ਲੈਂਦੇ ਹਨ ਅਤੇ ਉਸਤੋਂ ਸ਼ਕਤੀ ਪ੍ਰਾਪਤ ਕਰਕੇ ਲੋਕਾਂ ਦਾ ਇਲਾਜ ਕਰਦੇ ਹਨ। ਹਵਨ ਕੁੰਡ ਵਿੱਚ ਅੱਗ ਪੈਦਾ ਕਰਨ ਲਈ ਸੰਤ ਮਹਾਤਮਾਂ ਆਮ ਤੌਰ ਤੇ ਦੋ ਤਰੀਕੇ ਵਰਤਦੇ ਹਨ। ਇੱਕ ਤਾਂ ਘਿਉ ਦੀ ਆਹੂਤੀ ਦੇ ਕੇ ਅਤੇ ਮੰਤਰ ਪੜ੍ਹਕੇ ਦੂਸਰਾ ਮੰਤਰ ਕੀਤੇ ਪਾਣੀ ਦਾ ਛਿੱਟਾ ਦੇ ਕੇ। ਅੱਗ ਬਾਲਣ ਦੇ ਇਹਨਾਂ ਦੋਨਾਂ ਤਰੀਕਿਆਂ ਪਿਛੇ ਵੀ ਰਹੱਸ ਛੁਪੇ ਹੋਏ ਹੁੰਦੇ ਹਨ। ਪਹਿਲੇ ਢੰਗ ਅਨੁਸਾਰ ਅੱਗ ਬਾਲਣ ਲਈ ਹਵਨ ਕੁੰਡ ਵਿੱਚ ਪੋਟਾਸ਼ੀਅਮ ਪਰਮੈਗਨੈਂਟ (ਲਾਲ ਦਵਾਈ) ਨਾਂ ਦੇ ਰਸਾਇਣ ਦੀ ਕੁਝ ਮਾਤਰਾ ਪਾ ਦਿੱਤੀ ਜਾਂਦੀ ਹੈ। ਇਸ ਤੋਂ ਇਲਾਵਾ ਗਲੈਸਰੀਨ ਨਾਂ ਦਾ ਰਸਾਇਣ ਜੋ ਕਿ ਵੇਖਣ ਵਿੱਚ ਬਿਲਕੁਲ ਘਿਉ ਵਰਗਾ ਹੀ ਹੁੰਦਾ ਹੈ ਵਰਤਿਆ ਜਾਂਦਾ ਹੈ। ਹਵਨਕੁੰਡ ਵਿੱਚ ਪੋਟਾਸ਼ੀਅਮ ਪਰਮੈਗਨੈਂਟ ਨਾਲ ਰਲੀ ਹੋਈ ਸਮੱਗਰੀ ਪਾ ਦਿੱਤੀ ਜਾਂਦੀ ਹੈ ਅਤੇ ਮੰਤਰ ਪੜ੍ਹਨ ਦੇ ਬਹਾਨੇ ਚਾਰ-ਪੰਜ ਚਮਚੇ ਘਿਉ ਦੇ ਨਾਂ ਤੇ ਗਲੈਸਰੀਨ ਦੇ ਪਾ ਦਿੱਤੇ ਜਾਂਦੇ ਹਨ ਅਤੇ ਹਵਨ ਕੁੰਡ ਵਿੱਚ 'ਅਗਨੀ ਦੇਵਤਾ' ਪ੍ਰਗਟ ਹੋ ਜਾਂਦਾ ਹੈ। ਅਜਿਹਾ ਸਿਰਫ਼ ਗਲੈਸਰੀਨ ਅਤੇ ਪੋਟਾਸ਼ੀਅਮ ਪਰਮੈਂਗਨੈਂਟ ਦੀ ਆਪਸੀ ਕ੍ਰਿਆ ਕਾਰਨ ਵਾਪਰਦਾ ਹੈ। ਜਿੱਥੋਂ ਤੱਕ ਪਾਣੀ ਨਾਲ ਅੱਗ ਪੈਦਾ ਕਰਨ ਦੀ ਗੱਲ ਹੈ। ਨੌਂਵੀ ਦਸਵੀਂ ਦਾ ਵਿਦਿਆਰਥੀ ਵੀ ਇਹ ਗੱਲ ਜਾਣਦਾ ਹੈ ਕਿ ਸੋਡੀਅਮ ਇੱਕ ਅਜਿਹਾ ਰਸਾਇਣ ਹੈ ਕਿ ਪਾਣੀ ਦੇ ਸੰਪਰਕ ਆਉਂਦਿਆਂ ਹੀ ਪਹਿਲਾਂ ਧੂੰਆਂ ਅਤੇ ਬਾਦ ਵਿੱਚ ਚਮਕਦਾਰ ਲਾਟ ਦੇ ਰੂਪ ਵਿੱਚ ਬਲਦਾ ਹੈ। ਇਸ ਕਰਕੇ ਇਸ ਰਸਾਇਣ ਨੂੰ ਮਿੱਟੀ ਦੇ ਤੇਲ ਵਿੱਚ ਰੱਖਿਆ ਜਾਂਦਾ ਹੈ। ਸੰਤ ਮਹਾਤਮਾ ਹਵਨ ਕੁੰਡ ਦੀ ਸਮੱਗਰੀ ਵਿੱਚ ਪਹਿਲਾਂ ਹੀ ਸੋਡੀਅਮ ਦੇ ਕੁਝ ਟੁਕੜੇ ਰਲਾ ਦਿੰਦੇ ਹਨ ਅਤੇ ਪਾਣੀ ਦੇ ਕੁਝ ਛਿੱਟੇ ਪੈਂਦਿਆਂ ਹੀ ਇਹ ਟੁਕੜੇ ਬਲਣ ਲੱਗ ਪੈਂਦੇ ਹਨ। ਸੜਕਾਂ ਤੇ ਤਮਾਸ਼ਾ ਕਰਨ ਵਾਲੇ ਮਦਾਰੀ ਵੀ ਇਹ ਟਰਿੱਕ ਆਮ ਹੀ ਕਰਦੇ ਹਨ।

***ਅੱਗ ਨੂੰ ਖਾਣਾ*** : ਆਮ ਤੌਰ ਤੇ ਸੰਤ ਮਹਾਤਮਾ ਅਤੇ ਤਾਂਤਰਿਕ ਇਹ ਟਰਿੱਕ ਉਦੋਂ ਹੀ ਕਰਦੇ ਹਨ ਜਦੋਂ ਉਨ੍ਹਾਂ ਨੇ ਦਰਸਾਉਣ ਹੋਵੇ ਕਿ ਉਹਨਾਂ ਨੇ ਬਹੁਤ ਵੱਡੀ ਸ਼ਕਤੀ ਵੱਸ ਕੀਤੀ ਹੋਈ ਹੈ ਜਿਸ ਕਾਰਨ ਅੱਗ ਵੀ ਉਹਨਾਂ ਦਾ ਕੋਈ ਨੁਕਸਾਨ ਨਹੀ ਕਰ ਸਕਦੀ। ਅਸਲ ਵਿੱਚ ਅੱਗ ਦੇ ਰੂਪ ਵਿੱਚ ਜੋ ਚੀਜ਼ ਮੂੰਹ ਵਿੱਚ ਪਾਈ ਜਾਂਦੀ ਹੈ ਉਹ ਮੁਸ਼ਕ ਕਾਫ਼ੂਰ ਨੂੰ ਬਾਲਕੇ ਪੈਦਾ ਕੀਤੀ ਜਾਂਦੀ ਹੈ। ਵਿਗਿਆਨਕ ਨਿਯਮ ਦੇ ਅਨੁਸਾਰ ਬਲਦੀ ਹੋਈ ਕਾਫ਼ੂਰ ਦੀ ਸਿਰਫ਼ ਉਪਰਲੀ ਸਤ੍ਹਾ ਵਿੱਚੋਂ ਹੀ ਲਾਟਾਂ ਨਿਕਲਦੀਆਂ ਹਨ ਅਤੇ ਹੇਠਲੀ ਸਤ੍ਹਾ ਬਿਲਕੁਲ ਠੰਡੀ ਹੀ ਰਹਿੰਦੀ ਹੈ। ਇਸ ਟਰਿੱਕ ਨੂੰ ਕਰਨ ਵਾਲੇ ਕਾਫ਼ੂਰ ਦੀ ਕਾਫ਼ੀ ਵੱਡੀ ਟਿੱਕੀ ਦੀ ਵਰਤੋਂ ਕਰਦੇ ਹਨ ਜਿਸਦੀ ਅੱਗ ਜੀਭ ਤੱਕ ਨਹੀ ਪਹੁੰਚਦੀ। ਦੂਜੀ ਮਹੱਤਵਪੂਰਨ ਗੱਲ ਇਸ ਟਰਿੱਕ ਵਿੱਚ ਇਹ ਹੈ ਕਿ ਬਲਦੀ ਹੋਈ ਕਾਫ਼ੂਰ ਨੂੰ ਜੀਭ ਉਪਰ ਰੱਖਕੇ ਮੂੰਹ ਬੰਦ ਕਰ ਲਿਆ ਜਾਂਦਾ ਹੈ ਅਤੇ ਆਕਸੀਜਨ ਖਤਮ ਹੋਣ ਕਾਰਨ ਉਹ ਤੁਰੰਤ ਹੀ ਬੁਝ ਜਾਂਦੀ ਹੈ। ਇੱਕ ਵਿਗਿਆਨਕ ਨਿਯਮ ਇਹ ਵੀ ਹੈ ਕਿ ਚਾਹੇ ਕਿੰਨੀ ਵੀ ਤਪਸ਼ ਹੋਵੇ ਹਰੇਕ ਵਿਅਕਤੀ 3 ਸਕਿੰਟਾਂ ਤੱਕ ਸਹਾਰ ਸਕਦਾ ਹੈ ਅਰਥਾਤ 3 ਸਕਿੰਟਾਂ ਤੱਕ ਅੱਗ ਦਾ ਕੋਈ ਅਸਰ ਨਹੀਂ ਹੁੰਦਾ। ਪਿੰਡਾਂ ਵਿੱਚ ਆਮ ਹੀ ਔਰਤਾਂ ਹੱਥਾਂ ਵਿੱਚ ਬਲਦੇ ਅੰਗਾਰਿਆਂ ਨੂੰ ਚੁੱਕਕੇ ਇੱਕ ਥਾਂ ਤੋਂ ਦੂਜੀ ਥਾਂ ਲੈ ਜਾਂਦੀਆਂ ਹਨ। ਇਸ ਟਰਿੱਕ ਵਿੱਚ ਏਨਾ ਹੀ ਰਹੱਸ ਹੈ। ਵੈਸੇ ਦੁਨੀਆਂ ਤੇ ਕੋਈ ਵੀ ਅਜਿਹਾ ਵਿਅਕਤੀ ਨਹੀਂ ਜੋ ਅੰਗਾਰੇ ਚੱਬ ਜਾਵੇ।

***ਦੋ ਮੋਮਬੱਤੀਆਂ ਦੇ ਧਾਗੇ ਜੋੜਨ ਤੇ ਬਲਣਾ*** : ਆਪਣੇ ਚੇਲਿਆਂ ਤੇ ਪ੍ਰਭਾਵ ਪਾਉਣ ਲਈ ਕਈ ਸਾਧ ਇਹ ਟਰਿੱਕ ਵੀ ਕਰਦੇ ਹਨ। ਇਸ ਟਰਿੱਕ ਨੂੰ ਕਰਨ ਲਈ ਕਰੋਮਿਕ ਐਸਿਡ ਅਤੇ ਮੀਥਾਈਲ ਅਲਕੋਹਲ ਨਾਂ ਦੇ ਰਸਾਇਣ ਜ਼ਿੰਮੇਵਾਰ ਹਨ। ਇਹ ਦੋਵੇਂ ਰਸਾਇਣ ਆਮ ਬਜ਼ਾਰ ਵਿੱਚੋਂ ਮਿਲ ਜਾਂਦੇ ਹਨ। ਕਰੋਮਿਕ ਐਸਿਡ ਨੂੰ ਇੱਕ ਮੋਮਬੱਤੀ ਦੇ ਧਾਗੇ 'ਤੇ ਚੰਗੀ ਤਰ੍ਹਾਂ ਲਾ ਦਿੱਤਾ ਜਾਂਦਾ ਹੈ ਅਤੇ ਦੂਜੀ ਮੋਮਬੱਤੀ ਦੇ ਧਾਗੇ ਨੂੰ ਮੀਥਾਈਲ ਅਲਕੋਹਲ ਦੇ ਘੋਲ ਵਿੱਚ ਡੁਬੋ ਦਿੱਤਾ ਜਾਂਦਾ ਹੈ। ਮੰਤਰ ਪੜ੍ਹਨ ਦਾ ਪਾਖੰਡ ਕਰਕੇ ਦੋਵੇਂ ਮੋਮਬੱਤੀਆਂ ਦੇ ਧਾਗਿਆਂ ਨੂੰ ਆਪਸ ਵਿੱਚ ਜੋੜ ਦਿਉ, ਦੋਵੇਂ

ਬਲ ਉਠਣਗੀਆਂ।

***ਅਣਛਿੱਲੇ ਕੇਲਿਆਂ ਦਾ ਵਿੱਚੋਂ ਕੱਟੇ ਹੋਣਾ*** : ਸੰਤ ਸਾਧ ਆਪਣੇ ਭਗਤਾਂ ਦੇ 'ਕਸ਼ਟ ਕੱਟਣ ਲਈ' ਆਮ ਤੌਰ ਤੇ ਇਸ ਟਰਿੱਕ ਦੀ ਵਰਤੋਂ ਕਰਦੇ ਹਨ। ਭਗਤਾਂ ਤੋਂ ਕੇਲੇ ਮੰਗਵਾਏ ਜਾਂਦੇ ਹਨ ਅਤੇ ਕੇਲੇ ਛਿੱਲਣ ਲਈ ਕਿਹਾ ਜਾਂਦਾ ਹੈ। ਕੇਲੇ ਛਿੱਲਣ ਤੇ ਕੇਲੇ ਟੁਕੜਿਆਂ ਵਿੱਚ ਕੱਟੇ ਹੁੰਦੇ ਹਨ। ਜਿਸ ਤੇ ਸੰਤ ਆਪਣੇ ਭਗਤਾਂ ਦੇ ਕਸ਼ਟ ਕੱਟੇ ਜਾਣ ਦਾ ਐਲਾਨ ਕਰ ਦਿੰਦੇ ਹਨ। ਜਿਹੜੇ ਭਗਤਾਂ ਦੇ ਕੇਲੇ ਕੱਟੇ ਨਹੀ ਹੁੰਦੇ ਉਹਨਾਂ ਦੇ ਕਸ਼ਟ ਦੂਰ ਕਰਨ ਲਈ ਉਪਾਅ ਕਰਨ ਵਾਸਤੇ ਮਾਇਆ ਲੈ ਲਈ ਜਾਂਦੀ ਹੈ। ਇਹ ਟਰਿੱਕ ਵੇਖਣ ਵਿੱਚ ਜਿੰਨਾ ਹੈਰਾਨਕੁੰਨ ਲਗਦਾ ਹੈ, ਕਰਨ ਵਿੱਚ ਓਨਾ ਹੀ ਅਸਾਨ ਹੈ। ਥੋੜ੍ਹਾ ਜਿਹਾ ਸਖਤ ਕੇਲਾ ਲੈ ਕੇ ਸੂਈ ਉਸਦੇ ਗੁੱਦੇ ਵਿੱਚ ਖੁਭੋਕੇ ਅੰਦਰੋਂ ਪੀਸ ਕਰ ਦਿੱਤੇ ਜਾਂਦੇ ਹਨ। ਇੱਕ ਕੇਲੇ ਵਿੱਚ 10-12 ਥਾਂ ਤੋਂ ਟੁਕੜੇ ਕਰ ਦਿੱਤੇ ਜਾਂਦੇ ਹਨ। ਬਾਹਰੋਂ ਛਿਲਕਾ ਸਾਬਤ ਰਹਿੰਦਾ ਹੈ। ਕੇਲਿਆਂ ਨੂੰ ਧੋਕੇ ਉਪਰੋਂ ਸਾਫ਼ ਕਰ ਦਿੱਤਾ ਜਾਂਦਾ ਹੈ। ਭਗਤਾਂ ਤੋਂ ਕੇਲੇ ਲੈ ਕੇ ਉਹਨਾਂ ਨੂੰ ਭੁਲੇਖਾ ਦੇ ਕੇ ਹੋਰ ਕੇਲੇ ਦਿੱਤੇ ਜਾਂਦੇ ਹਨ ਜੋ ਕਿ ਛਿੱਲੇ ਜਾਣ ਤੇ ਕੱਟੇ ਹੋਏ ਨਿਕਲਦੇ ਹਨ। ਅੰਧਵਿਸ਼ਵਾਸੀ ਭਗਤ ਆਪਣੇ ਕਸ਼ਟ ਕੱਟੇ ਜਾਣ ਤੇ ਖੁਸ਼ ਹੋਕੇ ਸੰਤਾਂ ਨੂੰ ਮਾਇਆ ਭੇਟ ਕਰ ਦਿੰਦਾ ਹੈ। ਸੰਤਾਂ ਨੇ ਜਿਸ ਭਗਤ ਦੇ ਕਸ਼ਟ ਹਾਲੇ ਨਾ ਕੱਟਣੇ ਹੋਣ ਉਸਨੂੰ ਠੀਕ ਕੇਲੇ ਹੀ ਦਿੱਤੇ ਜਾਂਦੇ ਹਨ।

***ਦੂਜਿਆਂ ਦੇ ਮਨ ਦਾ ਭੇਤ ਦੱਸਣਾ*** : ਆਮ ਤੌਰ ਤੇ ਪੜ੍ਹੇ ਲਿਖੇ ਲੋਕਾਂ ਨੂੰ ਮੂਰਖ ਬਣਾਉਣ ਲਈ ਸਾਧ-ਸੰਤ ਇਸ ਟਰਿੱਕ ਦੀ ਵਰਤੋਂ ਕਰਦੇ ਹਨ। ਸੰਤ ਆਪਣੇ ਭਗਤ ਨੂੰ ਇੱਕ ਕਾਗਜ਼ ਦਿੰਦੇ ਹਨ ਕਿ ਉਹ ਕੋਈ ਮਨਭਾਉਂਦਾ ਪ੍ਰਸ਼ਨ ਲਿਖਕੇ ਉਸ ਕਾਗਜ਼ ਨੂੰ ਮੋਟੇ ਕਾਗਜ਼ ਦੇ ਲਿਫ਼ਾਫ਼ੇ ਵਿੱਚ ਪਾ ਕੇ ਦੇ ਦੇਣ। ਸੰਤ ਮੰਤਰ ਪੜ੍ਹਕੇ ਲਿਫ਼ਾਫ਼ੇ ਤੇ ਹੱਥ ਫੇਰਨਗੇ ਕੰਨ ਨਾਲ ਲਾਉਣਗੇ ਅਤੇ ਅੰਦਰ ਲਿਖਿਆ ਪ੍ਰਸ਼ਨ ਹੀ ਨਹੀ ਸਗੋਂ ਉਸਦਾ ਉਤਰ (ਚਾਹੇ ਜੋ ਮਰਜ਼ੀ) ਤੁਹਾਨੂੰ ਦੇ ਦੇਣਗੇ। ਹੈ ਨਾ ਹੈਰਾਨੀ ਵਾਲੀ ਗੱਲ ! ਇਹ ਟਰਿੱਕ ਵੀ ਇੱਕ ਈਥਰ ਨਾਂ ਦੇ ਰਸਾਇਣ ਦਾ ਹੀ ਕਮਾਲ ਹੈਂ ਜੋ ਕੈਮਿਸਟਾਂ ਦੀਆਂ ਦੁਕਾਨਾਂ ਤੋਂ ਮਿਲਦਾ ਹੈ।

ਅਸਲ ਵਿੱਚ ਈਥਰ ਇੱਕ ਅਜਿਹਾ ਰਸਾਇਣ ਹੈ ਜੋ ਕਿ ਪੈਟਰੋਲ ਵਾਂਗ ਬਹੁਤ ਛੇਤੀ ਉੱਡ ਜਾਂਦਾ ਹੈ। ਚਮਤਕਾਰ ਕਰਨ ਸਮੇਂ ਸੰਤ ਆਪਣੀਆਂ ਉਂਗਲੀਆਂ ਵਿੱਚ ਸਪੰਜ ਦਾ ਬਹੁਤ ਛੋਟਾ ਟੁਕੜਾ ਈਥਰ 'ਚ ਭਿਉਂਕੇ ਰੱਖ ਲੈਂਦਾ ਹੈ ਅਤੇ ਮੰਤਰ ਪੜ੍ਹਨ ਦੇ ਬਹਾਨੇ ਲਿਫ਼ਾਫ਼ੇ ਉਪਰ ਫੇਰ ਦਿੰਦਾ ਹੈ। ਈਥਰ ਏਨਾ ਤੇਜ਼ ਹੁੰਦਾ ਹੈ ਕਿ ਇੱਕ ਕਾਗਜ਼ ਨੂੰ 3-4 ਸਕਿੰਟਾਂ ਲਈ ਪਾਰਦਰਸ਼ੀ ਕਰ ਦਿੰਦਾ ਹੈ ਅਤੇ ਉਸ ਵਿੱਚ ਕਾਗਜ਼ ਤੇ ਲਿਖਿਆ ਪ੍ਰਸ਼ਨ ਪੜ੍ਹਿਆ ਜਾਂਦਾ ਹੈ। ਈਥਰ ਵੈਸੇ ਵੀ ਬਿਨਾਂ ਗੰਧ ਜਾਂ ਰੰਗ ਵਾਲਾ ਪਦਾਰਥ ਹੁੰਦਾ ਹੈ। ਹੁਣ ਸੋਚੋ ਮਨ ਦਾ ਭੇਦ ਦੱਸਣ ਵਾਲੇ ਟਰਿੱਕ ਵਿੱਚ 'ਅਲੌਕਿਕ ਸਿੱਧੀ' ਕਿੱਥੇ ਹੈ ?

***ਦੀਵੇ ਦੀ ਲੋਅ ਤੇ ਮੁੰਦਰੀ ਦਾ ਨਾਚ*** : ਇਸ ਟਰਿੱਕ ਦਾ ਸਾਰਾ ਭੇਦ ਮੁੰਦਰੀ ਵਿੱਚ ਹੀ ਹੁੰਦਾ ਹੈ। ਮੁੰਦਰੀ ਦੇ ਨਗ ਵਾਲੀ ਥਾਂ ਤੇ ਕਾਫ਼ੀ ਸਾਰਾ ਪਾਰਾ ਭਰਿਆ ਹੁੰਦਾ ਹੈ। ਦੀਵੇ ਦੀ ਲੋਅ ਦੀ ਗਰਮੀ ਕਾਰਨ ਪਾਰਾ ਹਿਲਦਾ ਹੈ ਜਿਸਨੂੰ ਸਾਧ ਸੰਤ ਚੇਲੇ ਮੁੰਦਰੀ ਦਾ ਨਾਚ ਕਹਿੰਦੇ ਹਨ। ਮੁੰਦਰੀ ਨੂੰ ਧਾਗੇ ਨਾਲ ਲਟਕਾਕੇ ਲੋਅ ਦੇ ਕਰੀਬ ਕੀਤਾ ਜਾਂਦਾ ਹੈ।

***ਨਾਰੀਅਲ 'ਚ ਭੂਤ ਮਾਰਨਾ*** : ਕਈ ਸਿਆਣੇ, ਚੇਲੇ ਅਤੇ ਸੰਤ ਕਿਸੇ ਵਿਅਕਤੀ ਨੂੰ ਭੂਤਾਂ ਚੁੜੇਲਾਂ ਤੋਂ ਮੁਕਤ ਕਰਨ ਲਈ ਪੀੜਤ ਵਿਅਕਤੀਆਂ ਤੇ ਸਵਾਰ ਭੂਤ ਚੁੜੇਲ ਨੂੰ ਨਾਰੀਅਲ ਵਿੱਚ ਬੰਦ ਕਰਕੇ ਮਾਰਨ ਦਾ ਟਰਿੱਕ ਕਰਦੇ ਹਨ। ਨਾਰੀਅਲ ਤੋੜਕੇ ਵੇਖਣ ਤੇ ਵਿੱਚੋਂ ਪਾਣੀ ਦੀ ਥਾਂ ਤੇ ਭੂਤ ਜਾਂ ਚੁੜੇਲ ਦਾ ਲਹੂ ਨਿਕਲਦਾ ਹੈ। ਕਿਸੇ ਵੀ ਸਧਾਰਨ ਵਿਅਕਤੀ ਲਈ ਇਹ ਟਰਿੱਕ ਬਹੁਤ ਹੀ ਹੈਰਾਨਕੁੰਨ ਹੁੰਦਾ ਹੈ। ਨਾਰੀਅਲ ਨੂੰ ਪਹਿਲਾਂ ਚੇਲੇ ਪਾਣੀ ਦੇ ਛਿੱਟੇ ਮਾਰਕੇ ਸਾੜ ਦਿੰਦੇ ਹਨ। ਜਿਵੇਂ ਪਹਿਲਾਂ ਵੀ ਦੱਸਿਆ ਹੈ ਕਿ ਸੋਡੀਅਮ ਇੱਕ ਅਜਿਹਾ ਰਸਾਇਣ ਹੈ ਜੋ ਕਿ ਪਾਣੀ ਦੇ ਸੰਪਰਕ ਵਿੱਚ ਆਉਂਦਿਆਂ ਹੀ ਬਲਣ ਲਗਦਾ ਹੈ। ਚੇਲੇ ਨਾਰੀਅਲ ਦੇ ਰੇਸ਼ਿਆਂ ਵਿੱਚ ਸੋਡੀਅਮ ਦੇ ਬਰੀਕ ਟੁਕੜੇ ਲੁਕੋ ਦਿੰਦੇ ਹਨ। ਮੰਤਰ ਪੜ੍ਹਨ ਦੇ ਬਹਾਨੇ ਨਾਰੀਅਲ ਉਪਰ ਪਾਣੀ ਦੇ ਛਿੱਟੇ ਮਾਰ ਦਿੰਦੇ ਹਨ। ਜਿਸ ਕਾਰਨ ਰੇਸ਼ਿਆਂ ਨੂੰ ਅੱਗ ਲੱਗ ਜਾਂਦੀ ਹੈ। ਜਿੱਥੋਂ ਤੱਕ ਨਾਰੀਅਲ ਵਿੱਚੋਂ ਲਹੂ ਨਿਕਲਣ ਦੀ ਗੱਲ ਹੈ। ਇਸ ਦਾ ਰਹੱਸ ਵੀ ਪੋਟਾਸ਼ੀਅਮ ਪਰਮੈਂਗਨੈਂਟ ਵਿੱਚ ਹੀ ਹੈ। ਪੋਟਾਸ਼ੀਅਮ ਪਰਮੈਂਗਨੈਂਟ ਨੂੰ ਨਾਰੀਅਲ ਵਿੱਚ ਪਾਉਣ ਦਾ ਤਰੀਕਾ ਇਹ ਹੈ ਕਿ ਨਾਰੀਅਲ ਦੇ ਵਿੱਚ ਤਿੰਨ ਸੁਰਾਖ ਹੁੰਦੇ ਹਨ ਜਿਸ ਨੂੰ ਨਾਰੀਅਲ ਦੀਆਂ ਅੱਖਾਂ ਜਾਂ ਮੂੰਹ ਕਿਹਾ ਜਾਂਦਾ ਹੈ। ਪੋਟਾਸ਼ੀਅਮ ਪਰਮੈਂਗਨੈਂਟ ਦੇ ਇੱਕ ਟੁਕੜੇ ਨੂੰ ਉਂਗਲ ਦੀ ਦਾਬ ਨਾਲ ਨਾਰੀਅਲ ਵਿੱਚ ਧੱਕ ਦਿੱਤਾ ਜਾਂਦਾ ਹੈ।

***ਵਾਲਾਂ ਵਿੱਚੋਂ ਪਵਿੱਤਰ ਜਲ ਪੈਦਾ ਕਰਨਾ*** : 1970 ਦੇਂ ਦਹਾਕੇ ਵਿੱਚ ਦੱਖਣੀ ਭਾਰਤ ਵਿੱਚ ਸੱਤਿਆ ਸਾਈ ਬਾਬਾ ਨੇ ਆਪਣੇ ਭੇਡਾਂ ਵਰਗੇ ਵਾਲਾਂ ਵਿੱਚੋਂ ਪਵਿੱਤਰ ਜਲ ਕੱਢ ਕੇ ਲੱਖਾਂ ਲੋਕਾਂ ਨੂੰ ਬੇਵਕੂਫ਼ ਬਣਾਇਆ ਸੀ। ਕੁਝ ਸਮਾਂ ਪਹਿਲਾਂ ਹੀ ਉਸ ਵੱਲੋਂ ਹਵਾ ਵਿੱਚੋਂ ਚੈਨੀਆਂ ਪੈਦਾ ਕਰਨ ਵਾਲਾ

(ਬਾਕੀ ਸਫਾ 26 'ਤੇ)





# ਅੰਤੜੀਆਂ ਦਾ ਬੁਖ਼ਾਰ - ਟਾਈਫ਼ਾਈਡ

***ਡਾ. ਰਿਪੂਦਮਨ ਸਿੰਘ ਸੋਨੀ***

ਬਰਸਾਤਾਂ ਵਿੱਚ ਪਾਣੀ ਦਾ ਵਹਾਅ ਗੰਦਗੀ ਨੂੰ ਇੱਕ ਥਾਂ ਤੋਂ ਦੂਜੀ ਥਾਂ ਤੇ ਲੈ ਕੇ ਜਾਂਦਾ ਹੈ। ਇਸ ਨਾਲ ਪੀਣ ਵਾਲੇ ਪਾਣੀ ਦੇ ਸ੍ਰੋਤ ਅਤੇ ਖਾਣ ਦੀਆਂ ਵਸਤਾਂ ਦੂਸ਼ਿਤ ਹੋ ਜਾਂਦੀਆਂ ਹਨ। ਇਸ ਤਰ੍ਹਾਂ ਕਈ ਛੂਤ ਦੇ ਰੋਗ ਫੈਲ ਕੇ ਮਹਾਂਮਾਰੀ ਦਾ ਰੂਪ ਧਾਰਨ ਕਰ ਸਕਦੇ ਹਨ। ਇਨ੍ਹਾਂ ਰੋਗਾਂ ਵਿੱਚ ਆਂਤੜੀਆਂ ਦਾ ਬੁਖਾਰ, ਟਾਈਫ਼ਾਈਡ ਇੱਕ ਮੁੱਖ ਰੋਗ ਹੈ। ਟਾਈਫ਼ਾਈਡ ਜਾਂ ਮਿਆਦੀ ਬੁਖਾਰ ਪੁਰਾਣੇ ਪਛਾਣੇ ਗਏ ਮਨੁੱਖੀ ਰੋਗਾਂ ਵਿੱਚੋਂ ਇੱਕ ਹੈ। ਖਾਸ ਜੀਵਾਣੂ-ਨਾਸ਼ਕ ਦਵਾਈਆਂ ਦੇ ਹੋਂਦ ਵਿੱਚ ਆਉਣ ਤੋਂ ਪਹਿਲਾਂ ਇਹ ਆਪਣਾ ਨਿਰਧਾਰਤ ਸਮਾਂ ਭੋਗ ਕੇ ਹੀ ਰੋਗੀ ਦਾ ਪਿੱਛਾ ਛੱਡਦਾ ਸੀ। ਇਸੇ ਕਾਰਨ ਇਸਨੂੰ 'ਮਿਆਦੀ ਬੁਖਾਰ' ਦਾ ਨਾਂ ਮਿਲਿਆ। ਢੁਕਵੇਂ ਹਾਲਾਤ ਮਿਲਣ ਕਾਰਣ ਇਹ ਬੁਖਾਰ ਹੁਣ ਸਿਰਫ਼ ਵਿਕਾਸਸ਼ੀਲ ਅਤੇ ਪਛੜੇ ਦੇਸ਼ਾਂ ਦੇ ਭਾਗਾਂ ਵਿੱਚ ਹੀ ਰਹਿ ਗਿਆ ਹੈ। ਵਿਕਸਿਤ ਦੇਸ਼ਾਂ ਨੇ ਉੱਚੀ ਮਿਆਰ ਦੀ ਸਾਫ਼ ਸੁਥਰੀ ਜਲ-ਯੋਜਨਾ, ਸੁਥਰਾ ਆਲਾ-ਦੁਆਲਾ ਅਤੇ ਸਹੀ ਭੋਜਨ ਵਿਵਸਥਾ ਸਦਕਾ ਟਾਈਫ਼ਾਈਡ ਜਿਹੇ ਰੋਗਾਂ ਤੋਂ ਲਗਭੱਗ ਨਿਜਾਤ ਪਾ ਲਈ ਹੈ। ਭਾਰਤ ਵਿੱਚ ਤਾਂ ਹਰ ਸਾਲ ਤਿੰਨ ਲੱਖ ਲੋਕ ਇਸ ਰੋਗ ਤੋਂ ਪੀੜਤ ਹੁੰਦੇ ਹਨ। ਅਫ਼ਰੀਕਾ, ਲਾਤੀਨੀ ਅਮਰੀਕੀ ਅਤੇ ਏਸ਼ੀਆ ਦੇ ਹੋਰ ਦੇਸ਼ਾਂ ਵਿੱਚ ਵੀ ਸਥਿਤੀ ਕੁਝ ਅਜਿਹੀ ਹੈ। ਇਸਦਾ ਮੁੱਖ ਕਾਰਨ ਸਫ਼ਾਈ ਦੀ ਮਾੜੀ ਸਥਿਤੀ, ਖੁੱਲ੍ਹੇਆਮ ਮਲ-ਮੂਤਰ ਦਾ ਤਿਆਗ ਅਤੇ ਮਾੜੇ ਮਿਆਰ ਦੀ ਅਧੂਰੀ ਜਲ ਅਤੇ ਖੁਰਾਕ ਵਿਵਸਥਾ ਹੈ।

**ਰੋਗ ਦੇ ਕਾਰਨ** : ਟਾਈਫ਼ਾਈਡ ਬੁਖਾਰ ਦਾ ਮੁੱਖ ਦੋਸ਼ੀ 'ਸਾਲਮੋਨੇਲ ਟਾਇਫ਼ੀ' ਜੀਵਾਣੂ ਹੈ। ਕੁਝ ਰੋਗੀਆਂ ਵਿੱਚ 'ਪੈਰਾਟਾਈਫ਼ਾਈਡ 'ਏ' ਅਤੇ 'ਬੀ' ਜੀਵਾਣੂ ਰੋਗ ਦਾ ਕਾਰਨ ਬਣਦੇ ਹਨ। ਰੋਗ ਦਾ ਸ੍ਰੋਤ ਇੱਕ ਪ੍ਰਤੱਖ ਰੋਗੀ ਜਾਂ ਰੂਪੋਸ਼ ਕੈਰੀਅਰ ਹੀ ਹੁੰਦਾ ਹੈ। ਕੈਰੀਅਰ ਉਹ ਰੋਗੀ ਹੁੰਦਾ ਹੈ ਜੋ ਖੁਦ ਪੀੜਤ ਨਹੀਂ ਹੁੰਦਾ ਪਰ ਉਸ ਅੰਦਰ ਜੀਵਾਣੂ ਸੁਰੱਖਿਅਤ ਰਹਿ ਕੇ ਅੱਗੇ ਰੋਗ ਫੈਲਾਉਂਦੇ ਹਨ। ਟਾਈਫ਼ਾਈਡ ਜੀਵਾਣੂ ਕੈਰੀਅਰ ਦੇ ਪਿੱਤੇ ਵਿੱਚ ਹੀ ਵਗ ਜਾਂਦੇ ਹਨ। ਅੱਗੋਂ ਇਹ ਉਸ ਵੱਲੋਂ ਤਿਆਗੇ ਗਏ ਮਲ-ਮੂਤਰ ਰਾਹੀਂ ਫੈਲਦੇ ਹਨ। ਅਸਥਾਈ ਕੈਰੀਅਰ 6 ਤੋਂ 8 ਹਫ਼ਤਿਆਂ ਤੱਕ ਰੋਗ ਦਾ ਸ੍ਰੋਤ ਬਣਦਾ ਹੈ। 2 ਤੋਂ 5 ਪ੍ਰਤੀਸ਼ਤ ਰੋਗੀ ਰੋਗ ਦੇ ਪੱਕੇ ਕੈਰੀਅਰ ਬਣ ਜਾਂਦੇ ਹਨ। ਇਹ ਕਈ ਸਾਲਾਂ ਤੱਕ ਆਪਣੇ ਨਿਕਟਵਰਤੀਆਂ ਵਿੱਚ ਰੋਗ ਵੰਡਦੇ ਰਹਿੰਦੇ ਹਨ। ਇੱਕ ਪ੍ਰਸਿੱਧ ਪੱਕੇ ਕੈਰੀਅਰ ''ਟਾਈਫ਼ਾਈਡ ਮੈਰੀ'' ਵੱਲੋਂ ਤਕਰੀਬਨ 50 ਸਾਲਾਂ ਤੱਕ 1300 ਨਿਕਟਵਰਤੀਆਂ ਨੂੰ ਇਹ ਰੋਗ ਵਰਤਾਇਆ ਗਿਆ।

ਭਾਵੇਂ ਟਾਈਫ਼ਾਈਡ ਲਈ ਉਮਰ ਦੀ ਕੋਈ ਬੰਦਿਸ਼ ਨਹੀਂ ਪਰ ਇਹ ਜਿਆਦਾ ਚੜ੍ਹਦੀ ਉਮਰੇ ਹੀ ਹੁੰਦਾ ਹੈ। ਦੋ ਸਾਲ ਤੋਂ ਘੱਟ ਅਤੇ ਵੀਹ ਸਾਲ ਤੋਂ ਉਪਰ ਉਮਰ ਵਿੱਚ ਰੋਗੀਆਂ ਦੀ ਗਿਣਤੀ ਬਹੁਤ ਘੱਟ ਹੁੰਦੀ ਹੈ। ਇਹ ਰੋਗ ਕਿਸੇ ਵੀ ਰੁੱਤੇ ਹੋ ਸਕਦਾ ਹੈ ਪਰ ਇਸਦੀ ਜਿਆਦਾ ਕ੍ਰੋਪੀ ਗਰਮੀਆਂ ਅਤੇ ਬਰਸਾਤਾਂ ਵਿੱਚ ਹੁੰਦੀ ਹੈ। ਸ੍ਰੋਤ ਵੱਲੋਂ ਵਿਸਰਜਤ ਜੀਵਾਣੂ ਆਪਣੇ ਸ਼ਿਕਾਰ ਤੱਕ ਦੂਸ਼ਿਤ ਪਾਣੀ, ਖੁਰਾਕ ਜਾਂ ਦੁੱਧ ਰਾਹੀਂ ਪਹੁੰਚ ਕਰਦੇ ਹਨ। ਘਰੇਲੂ ਮੱਖੀਆਂ ਰੋਗ ਦੇ ਮੁੱਖ ਵਾਹਕਾਂ ਵਿੱਚੋਂ ਇੱਕ ਹਨ। ਖਾਣ-ਪੀਣ ਦੀਆਂ ਦੁਕਾਨਾਂ ਅਤੇ ਢਾਬਿਆਂ ਤੇ ਕੰਮ ਕਰਦੇ ਰੋਗ ਦੇ ਕੈਰੀਅਰ ਵੀ ਆਪਣੇ ਹੱਥਾਂ ਦੀਆਂ ਉਂਗਲੀਆਂ ਰਾਹੀਂ ਜੀਵਾਣੂ ਵੰਡਦੇ ਹਨ। ਬਰਫ਼ ਅਤੇ ਆਈਸਕਰੀਮ ਵਿੱਚ ਇਹ ਜੀਵਾਣੂ ਮਹੀਨੇ ਤੋਂ ਵੀ ਉਪਰ ਜੀਵਤ ਰਹਿੰਦੇ ਹਨ। ਗੰਦੇ ਨਾਲਿਆਂ ਅਤੇ ਸੀਵਰੇਜ ਦੇ ਪਾਣੀ ਨਾਲ ਸਿੰਜੀਆਂ ਗਈਆਂ ਸਬਜੀਆਂ ਦੇ ਖੇਤਾਂ ਵਿੱਚ ਜੀਵਾਣੂ ਸਿੱਲ੍ਹ ਕਾਰਨ ਕੋਈ 70 ਦਿਨਾਂ ਤੱਕ ਜੀਵਤ ਰਹਿ ਸਕਦੇ ਹਨ। ਅਗਰ ਇਹ ਸਬਜੀਆਂ ਸਾਫ਼-ਸੁਥਰੇ ਪਾਣੀ ਨਾਲ ਚੰਗੀ ਤਰ੍ਹਾਂ ਧੋ ਕੇ ਨਾ ਵਰਤੀਆਂ ਜਾਣ ਤਾਂ ਇਹ ਰੋਗ ਦੀ ਲਾਗ ਦਾ ਕਾਰਨ ਬਣ ਸਕਦੀਆਂ ਹਨ।

**ਰੋਗ ਦੀਆਂ ਨਿਸ਼ਾਨੀਆਂ** : ਲਾਗ ਤੋਂ ਬਾਅਦ ਰੋਗ ਦਾ ਪੱਕਣ ਸਮਾਂ 7 ਤੋਂ 21 ਦਿਨ ਹੁੰਦਾ ਹੈ। ਰੋਗ ਦੇ ਜੀਵਾਣੂ ਮੂੰਹ ਥਾਣੀਂ ਪ੍ਰਵੇਸ਼ ਕਰਕੇ ਛੋਟੀ ਆਂਤੜੀ ਦੇ ਅੰਤਲੇ ਹਿੱਸੇ ਵਿੱਚ ਟਿਕ ਜਾਂਦੇ ਹਨ। ਇਹ ਝਿੱਲੀ ਹੇਠਲੇ ਲਿੰਫ਼ੋਇਡ ਟਿਸ਼ੂ ਵਿੱਚ ਵਧਦੇ ਫੁੱਲਦੇ ਹਨ। ਇਨ੍ਹਾਂ ਵਿੱਚੋਂ ਖੂਨ ਵਗ ਸਕਦਾ ਹੈ ਤੇ ਕਦੇ ਕਦਾਈਂ ਆਂਤੜੀਆਂ ਵਿੱਚ ਮੋਰੀਆਂ ਵੀ ਹੋ ਜਾਂਦੀਆਂ ਹਨ। ਜੀਵਾਣੂ ਇੱਥੋਂ ਖੂਨ ਵਿੱਚ ਫੈਲਕੇ ਤਿਲੀ ਅਤੇ ਪੇਟ ਦੀ ਲਸੀਕਾ ਗ੍ਰੰਥੀਆਂ ਵਿੱਚ ਸੋਜਿਸ਼ ਦਾ ਕਾਰਨ ਬਣਦੇ ਹਨ। ਉਪਰੋਕਤ ਸਿਲਸਿਲੇਵਾਰ ਘਟਨਾਵਾਂ ਸਰੀਰ ਵਿੱਚ ਅੱਡ-ਅੱਡ ਅਲਾਮਤਾਂ ਅਤੇ ਲੱਛਣਾਂ ਨੂੰ ਜਨਮ ਦੇਂਦੀਆਂ ਹਨ।

ਸਿਰ ਦਰਦ, ਸਰੀਰ ਦਰਦ, ਪੇਟ ਦਰਦ, ਖਾਂਸੀ ਆਦਿ ਰੋਗ ਦੀ ਆਮਦ ਦੀਆਂ ਮੁਢਲੀਆਂ ਨਿਸ਼ਾਨੀਆਂ ਹਨ। ਪਹਿਲੇ 4-5 ਦਿਨ ਬੁਖਾਰ ਹੌਲੀ-ਹੌਲੀ ਰੋਜ਼ਾਨਾ ਵਧਦਾ

ਹੈ। ਸ਼ਾਮ ਨੂੰ ਬੁਖਾਰ ਸਵੇਰ ਨਾਲੋਂ ਕੁਝ ਵੱਧ ਹੁੰਦਾ ਹੈ। 7 ਤੋਂ 10 ਦਿਨਾਂ ਤੋਂ ਬਾਅਦ ਬੁਖਾਰ ਸਥਿਰ ਹੋ ਜਾਂਦਾ ਹੈ। ਨਬਜ਼ ਦੀ ਗਤੀ ਘਟ ਜਾਂਦੀ ਹੈ। ਰੋਗੀ ਕਾਫ਼ੀ ਨਿਢਾਲ ਪੈ ਜਾਂਦਾ ਹੈ ਅਤੇ ਨੀਮ ਬੇਹੋਸ਼ੀ ਦੀ ਹਾਲਤ ਵਿੱਚ ਬੇਖਬਰ ਪਿਆ ਰਹਿੰਦਾ ਹੈ। ਕਬਜ਼ੀ ਨਾਲ ਪੇਟ ਵਿੱਚ ਅਫ਼ਾਰਾ ਪੈ ਜਾਂਦਾ ਹੈ ਅਤੇ ਆਮ ਤੌਰ ਤੇ ਬਾਅਦ ਵਿੱਚ ਪੇਚਸ ਵੀ ਲਗ ਜਾਂਦੇ ਹਨ। ਅਗਰ ਤੁਰੰਤ ਰੋਗ ਦਾ ਸਹੀ ਇਲਾਜ ਨਾ ਕੀਤਾ ਜਾਵੇ ਤਾਂ ਰੋਗ ਦੀਆਂ ਕਈ ਉਲਝਣਾਂ ਸਿਰ ਚੁੱਕ ਸਕਦੀਆਂ ਹਨ। ਆਂਤੜੀਆਂ ਵਿੱਚ ਜਖਮਾਂ ਦੇ ਕਾਰਨ ਖੂਨ ਦੇ ਪੇਚਸ ਆ ਸਕਦੇ ਹਨ ਅਤੇ ਇਨ੍ਹਾਂ ਵਿੱਚ ਮੋਰੀਆਂ ਹੋਣ ਕਾਰਨ ਪੇਟ ਦੀਆਂ ਕਈ ਉਲਝਣਾਂ ਉਤਪੰਨ ਹੋ ਸਕਦੀਆਂ ਹਨ। ਪਿੱਤੇ ਦੀ ਸੋਜਿਸ਼, ਨਿਮੋਨੀਆ, ਜੋੜਾਂ ਦੀਆਂ ਦਰਦਾਂ ਜਾਂ ਦਿਮਾਗ ਦੀ ਸੋਜਿਸ਼ ਜਿਹੀਆਂ ਉਲਝਣਾਂ ਰੋਗੀ ਤੇ ਗਲਬਾ ਪਾ ਸਕਦੀਆਂ ਹਨ। ਅਗਰ ਰੋਗੀ ਉਲਝਣ ਰਹਿਤ ਰਹੇ ਤਾਂ ਹੋਰ 7 ਤੋਂ 10 ਦਿਨਾਂ 'ਚ ਬੁਖਾਰ ਉਤਰ ਜਾਂਦਾ ਹੈ। ਰੋਗ ਦੀ ਕੁਲ ਮਿਆਦ 3-4 ਹਫ਼ਤੇ ਹੁੰਦੀ ਹੈ। ਬਿਨਾਂ ਇਲਾਜ ਰੋਗੀਆਂ ਵਿੱਚ ਮੌਤ ਦਰ 30% ਹੁੰਦੀ ਹੈ ਜੋ ਸਹੀ ਇਲਾਜ ਨਾਲ ਘਟਕੇ 1% ਰਹਿ ਜਾਂਦੀ ਹੈ।

ਟਾਈਫ਼ਾਈਡ ਇੱਕ ਤੀਬਰ ਛੂਤ ਦਾ ਰੋਗ ਹੋਣ ਸਦਕਾ ਢੁਕਵੇਂ ਹਲਾਤਾਂ ਵਿੱਚ ਕਿਸੇ ਵੀ ਵਰਗ ਵਿੱਚ ਫੁਰਤੀ ਨਾਲ ਫੈਲਦਾ ਹੈ। ਇਸੇ ਕਾਰਨ ਰੋਗ ਦੀ ਪਛਾਣ ਤੁਰੰਤ ਕਰਨੀ ਅਤਿ ਜਰੂਰੀ ਬਣ ਜਾਂਦੀ ਹੈ। 7 ਦਿਨਾਂ ਤੋਂ ਉਪਰ ਜਾਣ ਵਾਲੇ ਕਿਸੇ ਵੀ ਬੁਖਾਰ ਵਿੱਚ ਉਸ ਬਾਰੇ ਟਾਈਫ਼ਾਈਡ ਦਾ ਨਿਰੀਖਣ, ਖੂਨ ਅਤੇ ਮਲ ਦਾ ਕਲਚਰ, ਰੋਗ ਨੂੰ ਜਲਦੀ ਪਛਾਨਣ ਵਿੱਚ ਸਹਾਈ ਸਿੱਧ ਹੁੰਦਾ ਹੈ। ਖੂਨ ਵਿੱਚ ਸਫ਼ੇਦ ਰਕਤਾਣੂਆਂ ਦੀ ਗਿਣਤੀ ਘਟ ਜਾਂਦੀ ਹੈ। ਵਿਡਾਲ ਟੈਸਟ (Widal Test) ਵਿੱਚ ਰੱਖਿਅਕ ਅਣੂਆਂ (ਐਂਟੀਬਾਡੀਜ਼) ਦੀ ਗਿਣਤੀ ਸਮਾਂ ਬੀਤਣ ਨਾਲ ਵਧਦੀ ਜਾਂਦੀ ਹੈ। ਵਿਡਾਲ ਟੈਸਟ ਦਾ ਨਾਂਹ ਪੱਖੀ ਹੋਣਾ ਰੋਗ ਦੇ ਨਾ ਹੋਣ ਦਾ ਪ੍ਰਮਾਣ ਨਹੀਂ ਹੈ। ਸੋ ਜਿੱਥੇ ਕਲਚਰ ਦੀ ਵਿਵਸਥਾ ਹੋਵੇ, ਉਥੇ ਇਹ ਕਰਨਾ ਜਰੂਰੀ ਬਣਦਾ ਹੈ।

**ਰੋਗ ਦਾ ਇਲਾਜ** : ਰੋਗੀ ਨੂੰ ਅਰਾਮਦਾਇਕ ਬਿਸੰਤਰ ਵਿੱਚ ਰੱਖੋ। ਮੂੰਹ ਅਤੇ ਦੰਦਾ ਦੀ ਸਫ਼ਾਈ ਵੱਲ ਖਾਸ ਤਵੱਜੋ ਦਿਉ। ਗੰਭੀਰ ਰੋਗੀ ਨੂੰ ਪਿੱਠ ਪਿਛਲੇ ਜਖਮਾਂ ਤੋਂ ਬਚਾਉ। ਰੋਗੀ ਦੇ ਪੇਸ਼ਾਬ ਅਤੇ ਮਲ-ਤਿਆਗ ਦਾ ਖਾਸ ਪ੍ਰਬੰਧ ਕਰੋ। ਉਸਨੂੰ ਚੰਗੀ ਪੌਸ਼ਟਿਕ ਖੁਰਾਕ ਜਾਰੀ ਰੱਖੋ। ਖੁਰਾਕ ਦੇਣੀ ਬੰਦ ਕਰਨੀ (ਜੋ ਕਿ ਆਮ ਡਾਕਟਰ ਸਲਾਹ ਦਿੰਦੇ ਹਨ) ਸਰਾਸਰ ਗਲਤ ਹੈ। ਕੋਈ ਖਾਸ ਤਰ੍ਹਾਂ ਦੇ ਪ੍ਰਹੇਜ਼ ਤੇ ਜ਼ੋਰ ਦੇਣਾ ਵਿਅਰਥ ਹੈ! ਖੁਰਾਕ ਵਿੱਚ ਚੰਗੀ ਮਿਕਦਾਰ ਵਿੱਚ ਊਰਜਾ, ਪ੍ਰੋਟੀਨ, ਲੋਹ-ਤੱਤ ਅਤੇ ਵਿਟਾਮਿਨਾਂ ਦਾ ਹੋਣਾ ਅਤਿ ਜਰੂਰੀ ਹੈ। ਜਿੰਨ੍ਹਾਂ ਮਰੀਜ਼ਾਂ ਤੇ ਖੁਰਾਕ ਦੀ ਜਿਆਦਾ ਪਾਬੰਦੀ ਲਗਾਈ ਜਾਂਦੀ ਹੈ, ਉਹ ਰੋਗ ਦੀਆਂ ਉਲਝਣਾਂ ਦਾ ਸ਼ਿਕਾਰ ਜਿਆਦਾ ਬਣਦੇ ਹਨ। ਰੋਗਾਣੂ-ਨਾਸ਼ਕ ਦਵਾਈਆਂ ਦਾ ਸਹੀ ਮਿਕਦਾਰ ਵਿੱਚ 14 ਦਿਨਾਂ ਦਾ ਕੋਰਸ ਦਿੱਤਾ ਜਾਂਦਾ ਹੈ। ਕਲੋਰੈਮਫੈਨੀਕੋਲ, ਅਮੋਕਸੀਸਿਲੀਨ, ਕੋ-ਟ੍ਰਾਈ ਮੈਕਸਾਜ਼ੋਲ ਜਿਹੀਆਂ ਦਵਾਈਆਂ ਵਰਤੋਂ ਵਿੱਚ ਆਉਂਦੀਆਂ ਹਨ। ਸਿਪਰੋਫਲੌਕਸਾਸੀਨ ਤੇ ਪੀ-ਫਲੌਕਸਾਸੀਨ ਜਿਹੀਆਂ ਨਵੀਆਂ ਦਵਾਈਆਂ ਹੁਣ ਕਾਫ਼ੀ ਸਫ਼ਲਤਾ ਨਾਲ ਵਰਤੀਆਂ ਜਾ ਰਹੀਆਂ ਹਨ।

ਰੋਗ ਦੀਆਂ ਗੰਭੀਰ ਉਲਝਣਾਂ ਦਾ ਸਹੀ ਵਕਤ ਤੇ ਸਹੀ ਇਲਾਜ ਹਸਪਤਾਲ ਦਾਖਲ ਕਰਵਾਕੇ ਕਰਵਾਉਣ ਨਾਲ ਰੋਗੀ ਨੂੰ ਮੌਤ ਦੇ ਮੂੰਹੋਂ ਬਚਾਇਆ ਜਾ ਸਕਦਾ ਹੈ। ਉਲਝਣਾਂ ਕਾਰਨ ਗੁਲੂਕੋਜ਼, ਖੂਨ ਜਾਂ ਇੱਕਦਮ ਆਪ੍ਰੇਸ਼ਨ ਦੀ ਲੋੜ ਪੈ ਸਕਦੀ ਹੈ। ਕੈਰੀਅਰ ਰੋਗੀ ਰੋਗ ਦੇ ਫੈਲਾਉ ਦਾ ਇੱਕ ਮੁੱਖ ਧੁਰਾ ਹੁੰਦਾ ਹੈ। ਇਸਦੇ ਅਸਰਦਾਇਕ ਇਲਾਜ ਨਾਲ ਰੋਗ-ਫੈਲਾਉ ਦੀ ਇੱਕ ਮਹੱਤਵਪੂਰਨ ਕੜੀ ਟੁੱਟ ਸਕਦੀ ਹੈ। ਕੈਰੀਅਰ ਨੂੰ ਐਂਪੀਸਿਲੀਨ ਨਾਂ ਦੀ ਵੱਡੀ ਖੁਰਾਕ ਦਾ ਕੋਰਸ 4 ਤੋਂ 6 ਹਫ਼ਤੇ ਤੱਕ ਦਿੱਤਾ ਜਾਂਦਾ ਹੈ। ਅਗਰ ਕਾਮਯਾਬੀ ਨਾ ਮਿਲੇ ਤਾਂ ਪਿੱਤਾ ਕੱਢਣਾ ਵੀ ਪੈਂਦਾ ਹੈ।

**ਸਫ਼ਾਈ ਅਤਿ ਜਰੂਰੀ** : ਕਹਿੰਦੇ ਹਨ ਕਿ ਟਾਈਫ਼ਾਈਡ ਬੁਖਾਰ ਦੀ ਦਰ ਕਿਸੇ ਵੀ ਸਮੁਦਾਇ ਦੀ ਸਫ਼ਾਈ-ਮਿਆਰ ਦਾ ਮੁੱਖ ਸੂਚਕ ਅੰਕ ਹੁੰਦਾ ਹੈ। ਨਿੱਜੀ ਅਤੇ ਆਲੇ-ਦੁਆਲੇ ਦੀ ਸਫ਼ਾਈ ਇਸਦੀ ਰੋਕਥਾਮ ਵਿੱਚ ਮੁੱਖ ਭੂਮਿਕਾ ਨਿਭਾਉਂਦੀ ਹੈ। ਬੱਚਿਆਂ ਨੂੰ ਸ਼ੁਰੂ ਤੋਂ ਹੀ ਨਿੱਜੀ ਸਫ਼ਾਈ ਰੱਖਣ ਦੀ ਆਦਤ ਪਾਉ। ਮਲ-ਮੂਤਰ ਤਿਆਗਣ ਤੋਂ ਬਾਅਦ ਹਰ ਵਾਰ ਚੰਗੀ ਤਰ੍ਹਾਂ ਸਾਬਣ ਨਾਲ ਹੱਥ ਧੋਵੋ। ਨਹੁੰ ਹਮੇਸ਼ਾ ਹੀ ਕੱਟ ਕੇ ਰੱਖੋ। ਖੁੱਲ੍ਹੀਆਂ ਥਾਵਾਂ ਤੇ ਨਾ ਹੀ ਕੂੜਾ-ਕਰਕਟ ਸੁੱਟੋ ਤੇ ਨਾ ਹੀ ਮਲ-ਮੂਤਰ ਤਿਆਗੋ। ਖਾਣ ਵਾਲੀਆਂ ਚੀਜ਼ਾਂ ਨੂੰ ਮੱਖੀਆਂ ਤੋਂ ਬਚਾਉਣ ਲਈ ਢੱਕਕੇ ਰੱਖੋ। ਬਰਸਾਤਾਂ ਵਿੱਚ ਪਾਣੀ ਉਬਾਲ ਕੇ ਪੀਉ। ਘਰੋਂ ਬਾਹਰ ਅਗਰ ਖਾਣਾ ਖਾਣਾ ਹੋਵੇ ਤਾਂ ਸਾਫ਼ ਸੁਥਰੀ ਥਾਂ ਤੋਂ ਖਾਉ। ਸਬਜ਼ੀਆਂ ਤੇ ਖਾਸ ਕਰਕੇ ਕੱਚੀਆਂ ਸਬਜ਼ੀਆਂ ਅਤੇ ਫ਼ਲ ਚੰਗੀ ਤਰ੍ਹਾਂ ਧੋ ਕੇ ਹੀ ਵਰਤੋਂ ਵਿੱਚ ਲਿਆਓ।

ਸਹੀ ਜਲ-ਵਿਵਸਥਾ ਅਤੇ ਢੱਕੀ ਹੋਈ ਸੀਵਰੇਜ ਪ੍ਰਣਾਲੀ ਜਨ ਸਿਹਤ ਲਈ ਅਤਿ ਜਰੂਰੀ ਹਨ। ਪਿੰਡਾਂ ਵਿੱਚ ਖੂਹ ਵਾਲੇ ਪਖਾਨੇ (Dug Well Latrines) ਸਹੀ ਇਲਾਜ ਹਨ। ਵੱਡੀ ਤਾਦਾਦ ਵਿੱਚ ਵਧ ਰਹੀਆਂ ਸ਼ਹਿਰੀ ਬਸਤੀਆਂ



ਵਿੱਚ ਖੁੱਲ੍ਹੀਆਂ ਗੰਦੀਆਂ ਨਾਲੀਆਂ ਅਤੇ ਨਾਲੀਆਂ ਕੰਢੇ ਸੁੱਟੇ ਗੰਦਗੀ ਦੇ ਢੇਰਾਂ ਤੇ ਭਿਣਭਿਣਾਉਂਦੀਆਂ ਮੱਖੀਆਂ ਡਰਾਉਂਦੀਆਂ ਹਨ ਕਿ ਅਜੇ ਰੋਗ ਦੀ ਸਹੀ ਰੋਕ-ਥਾਮ ਅਸੰਭਵ ਹੈ।

ਰੰਗ ਬਿਰੰਗੇ ਬਰਫ਼ ਦੇ ਗੋਲੇ, ਕੁਲਫ਼ੀਆਂ, ਆਈਸ ਕਰੀਮਾਂ, ਚਾਟਾਂ, ਗੋਲ ਗੱਪੇ ਅਤੇ ਢਾਬਿਆਂ ਤੇ ਕੰਮ ਕਰਦੇ ਕੈਰੀਅਰ ਖੁਲ੍ਹੇਆਮ ਰੋਗ ਦੀ ਲਾਗ ਵੰਡ ਰਹੇ ਹਨ। ਅਗਰ ਇਨ੍ਹਾਂ ਦੀ ਰੋਕ ਵੱਲ ਕੋਈ ਅਸਰਦਾਇਕ ਕਦਮ ਨਹੀਂ ਚੁੱਕਿਆ ਜਾਂਦਾ ਤਾਂ ਸਾਨੂੰ ਵਿਅਕਤੀਗਤ ਸਫ਼ਾਈ ਤੇ ਨਿੱਜੀ ਰੋਕ-ਟੋਕ ਨਾਲ ਆਪਣੇ ਬਚਾਅ ਦੀ ਜ਼ਿੰਮੇਵਾਰੀ ਖੁਦ ਹੀ ਚੁੱਕਣੀ ਪਵੇਗੀ।

**ਸੁਰੱਖਿਅਕ ਟੀਕਾਕਰਨ** : ਲੋੜੀਂਦੀ ਸਫ਼ਾਈ ਦੀ ਪ੍ਰਾਪਤੀ ਤਾਂ ਸ਼ਾਇਦ ਅਜੇ ਨਾਮੁਮਕਿਨ ਹੈ। ਸੋ ਰੋਗ ਦੀ ਰੋਕਥਾਮ ਲਈ ਨਿੱਜੀ ਟੀਕਾਕਰਨ ਹੀ ਸਹੀ ਰਸਤਾ ਹੈ। ਭਾਵੇਂ ਇਹ ਰੋਗ ਤੋਂ ਪੂਰਨ ਸੁਰੱਖਿਆ ਨਹੀ ਦਿਵਾਉਂਦਾ ਪਰ ਇਹ ਰੋਗ ਦੀ ਦਰ ਅਤੇ ਇਸਦੀ ਪ੍ਰਕੋਪੀ ਨੂੰ ਕਾਫ਼ੀ ਘਟਾ ਦਿੰਦਾ ਹੈ। ਟੀਕਾਕਰਨ ਕਈ ਹਾਲਤਾਂ ਵਿੱਚ ਜਰੂਰੀ ਬਣ ਜਾਂਦਾ ਹੈ, ਜਿਵੇਂ ਕਿ - ਜਿਸ ਇਲਾਕੇ ਵਿੱਚ ਰੋਗ ਖੇਤਰੀ ਪੱਧਰ ਤੇ ਪ੍ਰਚੱਲਿਤ ਹੋਵੇ, ਹੜ੍ਹਾਂ ਆਦਿ ਤੋਂ ਬਾਅਦ, ਰੋਗੀ ਦੇ ਨਿਕਟਵਰਤੀਆਂ ਵਿੱਚ, ਸਕੂਲ ਜਾਂਦੇ ਬੱਚਿਆਂ ਤੇ ਹਸਪਤਾਲ ਦੇ ਮੁਲਾਜ਼ਮਾਂ ਨੂੰ ਅਤੇ ਮੇਲੇ ਤੇ ਯਾਤਰਾਵਾਂ ਉਤੇ ਜਾਂਦੇ ਸ਼ਰਧਾਲੂਆਂ ਤੇ ਸੈਲਾਨੀਆਂ ਨੂੰ ਟੀਕਾਕਰਨ ਜਰੂਰੀ ਹੈ।

ਟਾਈਫ਼ਾਈਡ ਵੈਕਸੀਨ ਡਾ. ਰਾਈਟ ਨੇ 1896 ਵਿੱਚ ਹੀ ਤਿਆਰ ਕਰ ਲਈ ਸੀਂ ਪਰ ਇਸਦੇ ਪ੍ਰਭਾਵ ਦੀ ਪੂਰੀ ਤਸੱਲੀ ਕਰ ਲੈਣ ਤੋਂ ਬਾਅਦ ਇਹ 1960 ਵਿੱਚ ਹੀ ਵਰਤੋਂ ਵਿੱਚ ਲਿਆਂਦੀ ਗਈ। ਭਾਵੇਂ ਕਈ ਤਰ੍ਹਾਂ ਦੀਆਂ ਵੈਕਸੀਨਾਂ ਹੁਣ ਉਪਲਬਧ ਹਨ ਪਰ ਭਾਰਤ ਵਿੱਚ ਪਹਿਲਾਂ ਤੋਂ ਪ੍ਰਚੱਲਿਤ ਟੀ. ਏ. ਬੀ. ਵੈਕਸੀਨ ਹੀ ਅਜੇ ਵਰਤੋਂ ਵਿੱਚ ਹੈ। ਇਸ ਵਿੱਚ ਸਾਲਮੋਨੈਲਾ ਟਾਇਫ਼ੀ, ਪੈਰਾਟਾਇਫ਼ੀ ਏ ਅਤੇ ਪੈਰਾਟਾਇਫ਼ੀ ਬੀ ਜੀਵਾਣੂਆਂ ਵਿਰੋਧੀ ਕਣ ਹੁੰਦੇ ਹਨ। ਇਹ ਇੱਕ ਸਾਲ ਦੀ ਉਮਰ ਤੋਂ ਬਾਅਦ ਕਦੇ ਵੀ ਦਿੱਤੀ ਜਾ ਸਕਦੀ ਹੈ। ਦੋ ਖੁਰਾਕਾਂ 4 ਤੋਂ 6 ਹਫ਼ਤੇ ਦੇ ਵਕਫ਼ੇ, ਤੇ ਦਿੱਤੀਆਂ ਜਾਂਦੀਆਂ ਹਨ। ਇਨ੍ਹਾਂ ਦਾ ਅਸਰ ਤਿੰਨ ਸਾਲਾਂ ਤੱਕ ਰਹਿੰਦਾ ਹੈ। ਹਰ ਤਿੰਨ ਸਾਲ ਬਾਅਦ ਇੱਕ ਬੂਸਟਰ ਖੁਰਾਕ ਦਿੱਤੀ ਜਾਂਦੀ ਹੈ। ਵੈਕਸੀਨ 2°- 4° ਸੈਂਟੀਗਰੇਡ ਦੇ ਤਾਪਮਾਨ ਤੇ ਸਹੀ ਰਹਿੰਦੀ ਹੈ।

**ਸੀ. ਐਮ. ਓ.,**
**ਬੀ. ਬੀ. ਐਮ. ਬੀ. ਹਸਪਤਾਲ,**
**ਨੰਗਲ ਟਾਊਨਸ਼ਿਪ (ਰੋਪੜ)**

# ਬੱਚਿਆਂ ਵਿੱਚ ਤਾਲੂਆ ਡਿੱਗਣ ਦੀ ਮਰਜ਼ (Sunken Fontanel)

*ਡਾ. ਅਜੀਤਪਾਲ ਸਿੰਘ, ਐਮ.ਡੀ.**

ਆਮ ਸਧਾਰਣ ਲੋਕਾਂ ਵਿੱਚ ਬੱਚਿਆਂ ਦੇ ਤਾਲੂਏ (Fontanel) ਸਬੰਧੀ ਅਨੇਕਾਂ ਠੀਕ ਜਾਂ ਗਲਤ ਧਾਰਨਾਵਾਂ ਪਾਈਆਂ ਜਾਂਦੀਆਂ ਹਨ। ਕਈ ਵਾਰ ਇਹਨਾਂ ਗਲਤ ਧਾਰਨਾਵਾਂ ਕਾਰਨ ਇਲਾਜ ਕਰਨ ਲਈ ਵੀ ਬੇਹੱਦ ਗੈਰ ਵਿਗਿਆਨਕ ਤੇ ਕੁੱਢਰ ਢੰਗ ਤਰੀਕੇ ਅਪਣਾਏ ਜਾਂਦੇ ਹਨ। ਅਜੇਹੇ ਬੇਬੁਨਿਆਦ 'ਦੇਸੀ' ਇਲਾਜ ਦੇ ਸਿੱਟੇ ਵਜੋਂ ਬੱਚਾ ਤਾਂ ਤੰਗ ਹੁੰਦਾ ਹੀ ਹੈ, ਕਈ ਵਾਰ ਅਸੀਂ ਉਸ ਦਾ ਨੁਕਸਾਨ ਵੀ ਕਰਵਾ ਬੈਠਦੇ ਹਾਂ। ਟੂਣਿਆਂ ਦੇ ਚੱਕਰ ਵਿੱਚ ਪੈ ਕੇ ਜਾਂ ਹਥ-ਥੌਲੇ ਦੇ ਗੇੜ ਵਿੱਚ ਰਹਿ ਕੇ ਬੱਚੇ ਦੀ ਹਾਲਤ ਗੰਭੀਰ ਕਰ ਲੈਂਦੇ ਹਾਂ। ਇਸ ਲਈ ਤਾਲੂਏ ਤੇ ਉਸ ਦੇ ਰੋਗ ਬਾਰੇ ਸਹੀ ਤੇ ਵਿਗਿਆਨਕ ਜਾਣਕਾਰੀ ਹੋਣ ਬਹੁਤ ਜਰੂਰੀ ਹੈ।

## ਤਾਲੂਆ ਕੀ ਹੈ ?

ਅਸਲ ਵਿੱਚ ਬੱਚੇ ਦੇ ਸਿਰ ਦੇ ਵਿਚਕਾਰ ਇੱਕ ਨਰਮ ਜਗਾਹ ਨੂੰ ਆਮ ਲੋਕਾਂ ਦੀ ਭਾਸ਼ਾ ਵਿੱਚ ਤਾਲੂਆ ਕਿਹਾ ਜਾਂਦਾ ਹੈ। ਇਹ ਉਹ ਜਗਾਹ ਹੈ ਜਿਥੇ ਆਕੇ ਖੋਪੜੀ ਦੀਆਂ ਹੱਡੀਆਂ ਅਜੇ ਜੁੜੀਆਂ ਨਹੀਂ ਹੁੰਦੀਆਂ ਅਤੇ ਪੱਕੀਆਂ ਨਹੀਂ ਹੋਈਆਂ ਹੁੰਦੀਆਂ। ਇਸ ਨਰਮ ਜਗਾਹ ਨੂੰ ਭਰਨ ਵਿੱਚ ਇੱਕ ਤੋਂ ਡੇਢ ਸਾਲ ਲੱਗ ਜਾਂਦਾ ਹੈ। ਮਾਵਾਂ ਜਦੋਂ ਬੱਚੇ ਦਾ ਤਾਲੂਆ ਡਿੱਗ ਪਵੇ ਜਾਂ ਹੇਠਾਂ ਬੈਠ ਜਾਵੇ, ਸਮਝਦੀਆਂ ਹਨ ਕਿ ਬੱਚਾ ਖਤਰੇ ਵਿੱਚ ਹੈ। ਅਮਰੀਕਾ ਵਿੱਚ ਤਾਂ ਮਾਵਾਂ ਸੋਚਦੀਆਂ ਹਨ ਕਿ ਬੱਚੇ ਦਾ ਦਿਮਾਗ ਹੇਠਾਂ ਵੱਲ ਨੂੰ ਤਿਲਕ ਗਿਆ ਹੈ। ਇਸ ਨੂੰ ਉਤਾਂਹ ਚੁੱਕਣ ਲਈ ਤਾਲੂਏ ਨੂੰ ਉਪਰ ਵੱਲ ਨੂੰ ਚੁੰਘਿਆ (Suck ਕੀਤਾ) ਜਾਂਦਾ ਹੈ ਜਾਂ ਫਿਰ ਮੂੰਹ ਵਿੱਚ ਦੀ ਉਂਗਲ ਪਾ ਕੇ ਉਪਰ ਚੁੱਕਣ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਇੱਕ ਹੋਰ ਤਰੀਕਾ ਵਰਤਿਆ ਜਾਂਦਾ ਹੈ ਕਿ ਬੱਚੇ ਨੂੰ ਪੁੱਠਾ ਲਟਕਾ ਲਿਆ ਜਾਂਦਾ ਹੈ ਅਤੇ ਉਸ ਦੇ ਪੈਰਾਂ ਦੀਆਂ ਤਲੀਆਂ ਕੁੱਟੀਆਂ ਜਾਂਦੀਆਂ ਹਨ। ਇਥੋਂ ਤੱਕ ਕਿ 'ਸਿਆਣਿਆਂ'/ਚੇਲਿਆਂ/ਸਾਧੂਆਂ ਨੂੰ ਬੁਲਾ ਕੇ ਜਾਦੂਨੁਮਾ ਇਲਾਜ ਦੇ ਗੈਰਵਿਗਿਆਨਕ ਢੰਗ ਵੀ ਵਰਤੇ ਜਾਂਦੇ ਹਨ। ਕਈ ਬੁੱਢੀਆਂ ਪੇਂਡੂ ਮਾਈਆਂ ਆਪਣੇ ਆਪ ਨੂੰ ਤਾਲੂਆ ਚੁੱਕਣ ਦੀ ਮਾਹਰ ਸਮਝਦੀਆਂ ਹਨ। ਅਸਲ ਵਿੱਚ ਅਜਿਹੇ ਸਭ ਢੰਗ ਤਰੀਕੇ ਫਜ਼ੂਲ ਹਨ। ਸਭ ਵਹਿਮ ਭਰਮ ਹਨ।

## ਅਸਲ ਵਿੱਚ ਤਾਲੂਆ ਡਿੱਗਣ ਦਾ ਕਾਰਨ ਹੈ ਕੀ ?

ਤਾਲੂਏ ਦਾ ਡਿੱਗਣਾ ਇੱਕ ਤਰ੍ਹਾਂ ਦੀ ਬੱਚੇ ਦੇ

ਸਰੀਰ ਵਿੱਚ ਪਾਣੀ ਦੀ ਕਮੀ ਦੀ ਨਿਸ਼ਾਨੀ ਹੈ। ਇਸ ਦਾ ਮਤਲਬ ਹੈ ਕਿ ਬੱਚਾ ਜਿੰਨਾ ਖਾ-ਪੀ ਰਿਹਾ ਹੈ ਉਸ ਤੋਂ ਵੱਧ ਪਾਣੀ ਬਾਹਰ ਕੱਢੀ ਜਾ ਰਿਹਾ ਹੈ। ਬੱਚਾ Dehydration ਦਾ ਸ਼ਿਕਾਰ ਹੋ ਚੁੱਕਾ ਹੈ। ਇਸ Dehydration ਦਾ ਕਾਰਨ ਟੱਟੀਆਂ, ਉਲਟੀਆਂ ਵਿੱਚੋਂ ਇੱਕ ਜਾਂ ਦੋਨੋਂ ਹੁੰਦੇ ਹਨ। ਟੱਟੀਆਂ ਉਲਟੀਆਂ (Diarrhoea) ਕਾਰਨ ਸਾਡੇ ਦੇਸ਼ ਵਿੱਚ ਹਰ ਸਾਲ 10 ਲੱਖ ਬੱਚੇ ਮੌਤ ਦਾ ਸ਼ਿਕਾਰ ਹੋ ਜਾਂਦੇ ਹਨ। ਡਾਇਰੀਆ ਦਾ ਵੱਡਾ ਕਾਰਨ ਮਾੜੀ ਸਫ਼ਾਈ (hygiene) ਤੇ ਸਾਫ਼ ਸ਼ੁੱਧ ਪੀਣ ਵਾਲੇ ਪਾਣੀ ਦੀ ਘਾਟ ਹੈ।

**<u>ਜੇ ਤਾਲੂਆ ਉਪਰ ਉਠਿਆ ਹੋਵੇ ਤਾਂ ਉਸ ਦੀ ਵਜਾਹ ਕੀ ਹੋ ਸਕਦੀ ਹੈ ?</u>**

ਇਸ ਦੀ ਵਜਾਹ ਮੈਨੇਜਾਈਟਸ (ਦਿਮਾਗੀ ਬੁਖਾਰ ਤੇ ਸੋਜ) ਹੁੰਦੀ ਹੈ। ਤੁਰੰਤ ਇਲਾਜ ਤੇ ਡਾਕਟਰੀ ਸਹਾਇਤਾ ਜਰੂਰੀ ਹੈ। ਤੇਜ ਬੁਖਾਰ ਲਈ ਠੰਡੇ ਪਾਣੀ ਦੀਆਂ ਪੱਟੀਆਂ ਕਰੋ ਤੇ ਐਂਟੀਬਾਇਟਿਕ ਦੀ ਮਦਦ ਲਈ ਜਾ ਸਕਦੀ ਹੈ।

**<u>ਤਾਲੂਆ ਬੈਠਣ ਜਾਂ ਡਿੱਗਣ ਦਾ ਇਲਾਜ ਕੀ ਹੈ ?</u>**

ਬੱਚੇ ਨੂੰ ਵੱਧ ਤੋਂ ਵੱਧ ਪਾਣੀ ਪੀਣ ਲਈ ਦਿਉ। ਬੱਚੇ ਨੂੰ ਮਾਂ ਦਾ ਦੁੱਧ ਦਿੰਦੇ ਰਹੋ। ਪਾਣੀ ਉਬਾਲ ਕੇ ਦਿਉ। ਚੀਨੀ ਲੂਣ ਤੇ ਪਾਣੀ ਦਾ ਘੋਲ ਬਣਾ ਕੇ ਦਿਉ।

ਜੇ ਜਰੂਰੀ ਹੋਵੇ ਤਾਂ ਟੱਟੀਆਂ ਉਲਟੀਆਂ ਲਈ ਲੋੜੀਦਾ ਇਲਾਜ ਕਰੋ। ਬਹੁਤੇ ਕਿਸਮ ਦੇ ਡਾਇਰੀਆ ਲਈ ਤਾਂ ਕਿਸੇ ਦਵਾਈ ਦੀ ਜਰੂਰਤ ਨਹੀਂ ਹੁੰਦੀ। ਬਲਕਿ ਬੇਲੋੜੀ ਦਵਾਈ ਨੁਕਸਾਨ ਹੀ ਕਰਦੀ ਹੈ।

ਬੱਚੇ ਨੂੰ ਜੇ ਟੱਟੀਆਂ ਲੱਗੀਆਂ ਹਨ ਤਾਂ ਮਾਂ ਦਾ ਦੁੱਧ ਕਦੇ ਬੰਦ ਨਾ ਕਰੋ। ਚੰਗਾ ਵਧੀਆ ਭੋਜਨ ਖਾਣ ਲਈ ਦਿਉ। ਠੀਕ ਹੋ ਰਹੇ ਬੱਚੇ ਨੂੰ ਆਮ ਨਾਲੋਂ ਇੱਕ ਖੁਰਾਕ ਵੱਧ ਦਿਓ।

*× ਚੀਫ ਮੈਡੀਕਲ ਅਫਸਰ,*
*ਸਿਵਲ ਹਸਪਤਾਲ, ਬਠਿੰਡਾ।*

---

**(ਸਫਾ 22 ਦੀ ਬਾਕੀ)**

ਟਰਿੱਕ ਵੀਡੀਉ ਕੈਮਰਿਆਂ ਦੀ ਸਹਾਇਤਾ ਨਾਲ ਜੱਗ ਜਾਹਰ ਹੋ ਗਿਆ ਕਿ ਕਿਵੇਂ ਉਹ ਆਪਣੇ ਸਹਿਯੋਗੀ ਦੇ ਹੱਥੋਂ ਚੈਨੀ ਫੜਕੇ ਉਸਨੂੰ ਹਵਾ ਵਿੱਚੋਂ ਪੈਦਾ ਕਰਨ ਦਾ ਦਾ ਪਾਖੰਡ ਕਰਦਾ ਸੀ। ਪਾਣੀ ਦੇ ਨਾਲ ਭਿੱਜੇ ਹੋਏ ਸਪੰਜ ਦੇ ਛੋਟੇ ਜਿਹੇ ਟੁਕੜੇ ਨੂੰ ਆਪਣੀਆਂ ਉਂਗਲਾਂ ਦੇ ਦਰਮਿਆਨ ਬੜੀ ਚਲਾਕੀ ਨਾਲ ਲੁਕੋ ਕੇ ਮੰਤਰ ਪੜ੍ਹਨ ਦਾ ਬਹਾਨਾ ਕਰਕੇ ਵਾਲਾਂ ਵਿੱਚੋਂ ਪਵਿੱਤਰ ਜਲ ਪੈਦਾ ਕਰਨ ਦਾ ਪਾਖੰਡ ਰਚਦਾ ਸੀ। ਇਲਾਚੀਆਂ ਅਤੇ ਭਭੂਤੀ ਵਰਗੀਆਂ ਵਸਤਾਂ ਵੀ ਇਵੇਂ ਵੀ ਪੈਦਾ ਕੀਤੀਆਂ ਜਾਂਦੀਆਂ ਸਨ।

***ਜੀਭ ਵਿੱਚੋਂ ਚਾਕੂ ਨੂੰ ਆਰ ਪਾਰ ਲੰਘਾਉਣਾ*** : ਜੀਭ ਵਿੱਚੋਂ ਚਾਕੂ ਲੰਘਾਉਣ ਵਾਲਾ ਟਰਿੱਕ ਆਮ ਤੌਰ ਤੇ ਹੀ ਮਦਾਰੀਆਂ ਆਦਿ ਵੱਲੋਂ ਕੀਤਾ ਜਾਂਦਾ ਹੈ। ਜੀਭ ਦੇ ਆਰ-ਪਾਰ ਚਾਕੂ ਨਿਕਲਿਆ ਦੇਖ ਕੇ ਲੋਕਾਂ ਦੀਆਂ ਅੱਖਾਂ ਟੱਡੀਆਂ ਰਹਿ ਜਾਂਦੀਆਂ ਹਨ। ਇਸ ਟਰਿੱਕ ਦਾ ਕਰਿਸ਼ਮਾ ਚਾਕੂ ਵਿੱਚ ਹੀ ਹੁੰਦਾ ਹੈ। ਚਾਕੂ ਦੇ ਬਲੇਡ ਵਿੱਚ ਕੱਟ ਹੁੰਦਾ ਹੈ। ਇਸ ਟਰਿੱਕ ਨੂੰ ਲੋਕਾਂ ਵਿੱਚ ਪ੍ਰਦਰਸ਼ਨ ਕਰਨ ਵਾਲੇ, ਕੱਟ ਵਾਲੇ ਹਿੱਸੇ ਨੂੰ ਆਪਣੇ ਹੱਥ ਵਿੱਚ ਲਕੋਕੇ ਜੀਭ ਵਿੱਚ ਲੰਘਾਉਣ ਦਾ ਨਾਟਕ ਕਰਦੇ ਹਨ। ਜੀਭ ਨੂੰ ਬਲੇਡ ਦੇ ਕੱਟ ਵਾਲੀ ਥਾਂ ਵਿੱਚ ਦੀ ਕੱਢ ਲਿਆ ਜਾਂਦਾ ਹੈ। ਇਸ ਮੌਕੇ ਅਜਿਹੀ ਐਕਟਿੰਗ ਕੀਤੀ ਜਾਂਦੀ ਹੈ ਜਿਵੇਂ ਬਹੁਤ ਜਿਆਦਾ ਦਰਦ ਹੋ ਰਿਹਾ ਹੋਵੇ ਬਾਦ ਵਿੱਚ ਹੱਥ ਮੂੰਹ ਤੋਂ ਪਾਸੇ ਕਰ ਲਿਆ ਜਾਂਦਾ ਹੈ। ਦੇਖਣ ਵਾਲੇ ਨੂੰ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਜਿਵੇਂ ਚਾਕੂ ਜੀਭ ਦੇ ਆਰ-ਪਾਰ ਨਿਕਲਿਆ ਹੋਵੇ।

***ਅੱਗ ਨਾਲ ਇਸ਼ਨਾਨ ਕਰਨਾ*** : ਕਈ ਵਾਰ ਸਾਧ ਸੰਤ ਆਪਣਾ ਪ੍ਰਭਾਵ ਵਧੇਰੇ ਸਥਾਪਿਤ ਕਰਨ ਲਈ ਅੱਗ ਨਾਲ ਇਸ਼ਨਾਨ ਕਰਨ ਦਾ ਪਾਖੰਡ ਕਰਦੇ ਹਨ। ਉਹ ਆਪਣੇ ਸਰੀਰ ਉਪਰ ਬਲਦੀ ਹੋਈ ਮਸ਼ਾਲ ਜਾਂ ਮੋਮਬੱਤੀ ਦੀ ਲਾਟ ਨੂੰ ਆਪਣੇ ਸਰੀਰ ਉਪਰ ਮਲਦੇ ਹਨ ਪ੍ਰੰਤੂ ਉਹ ਝੁਲਸਦੇ ਨਹੀਂ ਹਨ। ਸਾਧ ਸੰਤ ਇਸਨੂੰ ਅਲੌਕਿਕ ਸਿੱਧੀ ਤੋਂ ਪ੍ਰਾਪਤ ਤਾਕਤ ਦੀ ਬਖਸ਼ਿਸ਼ ਦੱਸਦੇ ਹਨ। ਕਈ ਵਾਰ ਬਹੁਤ ਲੋਕ ਸਮਝਦੇ ਹਨ ਕਿ ਸਰੀਰ ਤੇ ਕੋਈ ਰਸਾਇਣ ਵਗੈਰਾ ਦਾ ਲੇਪ ਕਰ ਲੈਂਦੇ ਹਨ। ਪਰ ਇਹ ਗੱਲ ਠੀਕ ਨਹੀਂ ਹੈ। ਜਿਵੇਂ ਕਿ ਪਹਿਲਾਂ ਹੀ ਦੱਸਿਆ ਗਿਆ ਹੈ ਕਿ ਸਰੀਰ ਉਤੇ 3 ਸਕਿੰਟਾਂ ਤੱਕ ਅੱਗ ਦਾ ਕੋਈ ਅਸਰ ਨਹੀਂ ਹੁੰਦਾ। ਬਲਦੀ ਹੋਈ ਮਸ਼ਾਲ ਜਾਂ ਮੋਮਬੱਤੀ ਨੂੰ ਸਰੀਰ ਉਪਰ ਇਸ ਤਰ੍ਹਾਂ ਫੇਰਿਆ ਜਾਂਦਾ ਹੈ ਕਿ ਲਾਟ 3 ਸਕਿੰਟਾਂ ਤੋਂ ਵਧੇਰੇ ਸਰੀਰ ਦੇ ਇੱਕ ਹੀ ਹਿੱਸੇ ਤੇ ਨਹੀਂ ਰਹਿੰਦੀ। ਲਾਟ ਦਾਂ ਹਮੇਸ਼ਾਂ ਹੇਠਲਾ ਹਿੱਸਾ ਹੀ ਸਰੀਰ ਤੇ ਫੇਰਿਆ ਜਾਂਦਾ ਹੈ ਕਿਉਂਕਿ ਲਾਟ ਦਾ ਹੇਠਲਾ ਹਿੱਸਾ ਹਮੇਸ਼ਾ ਠੰਡਾ ਹੁੰਦਾ ਹੈ ਇਸ ਕਾਰਨ ਸਰੀਰ ਤੇ ਅੱਗ ਦਾ ਅਸਰ ਨਹੀਂ ਹੁੰਦਾ। ਇਹ ਟਰਿੱਕ ਕਰਨ ਲਈ ਕਾਫੀ ਸਾਵਧਾਨੀ ਦੀ ਜਰੂਰਤ ਹੁੰਦੀ ਹੈ।

ਉਪਰੋਕਤ ਵਰਨਣ ਕੀਤੇ ਗਏ ਟਰਿੱਕਾਂ ਜਾਂ ਇਸਤਰ੍ਹਾਂ ਦੇ ਹੋਰ ਟਰਿੱਕਾਂ ਦੁਆਰਾ ਸਾਧ ਸੰਤ ਲੋਕਾਂ ਨੂੰ ਗੁੰਮਰਾਹ ਕਰਦੇ ਰਹਿੰਦੇ ਹਨ। ਜਾਦੂ ਨੂੰ ਜਿਥੇ ਮਨੋਰੰਜਨ ਕਲਾ ਦੇ ਤੌਰ ਤੇ ਵਿਕਸਿਤ ਕਰਨਾ ਚਾਹੀਦਾ ਹੈ ਉਥੇ ਟਰਿੱਕਾਂ ਦੇ ਸਹਾਰੇ ਲੋਕਾਂ ਨੂੰ ਬੁੱਧੂ ਬਣਾਕੇ ਲੁੱਟ ਕਰਨ ਵਾਲਿਆਂ ਦਾ ਪਰਦਾ ਫਾਸ਼ ਕਰਨਾ ਵੀ ਜਰੂਰੀ ਹੋ ਜਾਂਦਾ ਹੈ।



# ਪਿੰਡ ਦੀ ਸੱਥ 'ਚੋਂ

**ਐਸ. ਬਰਜਿੰਦਰ**

**ਜੋਰਾ ਸਿੰਘ:** ਓ ਕਿਮੇਂ ਆ ਬਈ ਕੇਹਰੂ ਸਿਆਂ, ਬੱਕਰੀਆਂ ਨੂੰ ਛਾਵੇਂ ਡੱਕੀ ਖੜ੍ਹੈਂ ? ਕਹਿੰਦੇ ਆ ਇਹ ਜਨੌਰ ਤਾਂ ਗਰਮੀ ਗੁਰਮੀ ਵੀ ਘੱਟ ਮੰਨਦੇ ਤੇ ਤੂੰ ਇਹਨਾਂ ਨੂੰ ਸਦੇਹਾਂ ਈ ਡੱਕੀ ਖੜ੍ਹੈਂ ?

**ਕੇਹਰੂ :** ਵਾਹ ਸਰਦਾਰਾ ! ਇਹ ਵੀ ਅਕਸਰ ਰੱਬ ਦਾ ਜੀ ਆ, ਇਹਨੂੰ ਵੀ ਗਰਮੀ ਲੱਗਦੀਆ, ਪਰ ਤੂੰ ਦੱਸ ਕਿਮੇਂ ਤਿੱਖੜ ਦੁਪਹਿਰੇ ਈ ਚਾਹ ਵਾਲਾ ਡੋਲਾ ਚੱਕਿਆ ?

**ਜੋਰਾ ਸਿੰਘ:** ਓ ਡੋਲੇ 'ਚ ਚਾਹ ਐ ਗੱਜਣ ਵਾਸਤੇ, ਤੜਕੇ ਦੀਆਂ ਦੋਵੇਂ ਮੋਟਰਾਂ ਤੇ ਬੀਰੇ ਕਾ ਇੰਜਣ ਚੱਲੀ ਜਾਂਦਾ ਪਰ ਪਾਣੀ ਸਾਲਾ ਵਾਹਣ 'ਚ ਖੜ੍ਹਨ ਦਾ ਨਾਂ ਨੀ ਲੈਂਦਾ, ਉਤੋਂ ਰੱਬ ਕਰੋਪ ਹੋਇਆ, ਇੱਕ ਬੂੰਦ ਨੀ ਸਿੱਟਦਾ। ਲਿਆ ਕਰ ਆਵਦੀ ਬਾਟੀ ਘੁੱਟ ਚਾਹ ਦੀ ਪਾਵਾਂ।

**ਕੇਹਰੂ :** ਲੈ ਓ ਭਰਾਵਾ, ਆਹ ਤਾਂ ਤੂੰ ਮੇਰੇ ਦਿਲ ਦੀ ਕਰਤੀ, ਹੁਣ ਭਰਦੇ ਕਿਨਾਰਿਆਂ ਤੱਕ, ਰੱਬ ਤੇਰਾ ਭਲਾ ਕਰੇ ਨਾਲੇ ਬੈਠ ਜਾ ਬਿੰਦ ਕਿਮੇਂ ਤਵਾੜ ਲੱਗਿਆ ਪਿਆ।

**ਜੋਰਾ ਸਿੰਘ:** ਨਹੀ ਯਾਰ ਮੈਂ ਚਲਦਾਂ, ਗੱਜਣ 'ਡੀਕਦਾ ਹੋਊ।

**ਕੇਹਰੂ :** ਓ ਰੁਕ ਜਾ ਮਖਾਂ ਬਿੰਦ ਕੁ.........ਔਹ ਢਾਬ ਆਲਿਆਂ ਦਾ ਚਰਨਾ ਆਉਂਦਾ ਟਰੈਕਟਰ ਲਈ, ਤੈਨੂੰ ਉਹਦੀਆਂ ਸੁਣਾਉਨਾ ਅੱਜ, ਸ਼ਹਿਰ 'ਚ ਨਵੀਂ ਪਾਲਟੀ ਦਾ ਮੈਂਬਰ ਬਣਿਆ, ਬੇਹਤੋਂ ਪੁੱਛਦੇ ਆਂ ਬਈ ਮੀਂਹ ਕਿਉਂ ਨਹੀ ਪੈਂਦਾ।

**ਜੋਰਾ ਸਿੰਘ:** ਓ ਕਿਮੇਂ ਆ ਬਈ ਮੱਲਾ, ਆਜਾ ਡੱਕ ਲੈ ਟਰੈਕਟਰ, ਸਾਹ ਲੈ ਲਾ ਬਿੰਦ।

**ਚਰਨਾ :** ਓ ਸਾਹ ਕਾਹਦਾ ਲਈਏ ਬਾਈ, ਡੀਜ਼ਲ ਈ ਨੀ ਪੱਟੀ ਬੰਨ੍ਹਣ ਦਿੰਦਾ, ਲੈਟ ਦਾ ਤੈਨੂੰ ਪਤਾ ਈ ਆ, ਇਸ ਕਰਕੇ ਮੈਂ ਥੋੜ੍ਹਾ ਕਾਹਲੀ 'ਚ ਸੀ।

**ਕੇਹਰੂ :** ਓ ਉੱਤਰ ਪਾ ਬਿੰਦ ਕੁ, ਹੁਣ ਕੱਠਾ ਈ ਕਾਮਾ ਬਣਦੈਂ, ਆਜਾ ਉੱਤਰ ਆ ਸੁਣਾ ਕੋਈ ਸੈਸ-ਸੂਸ ਦੀ ਗੱਲ।

**ਜੋਰਾ ਸਿੰਘ:** ਹਾਂ ਬਈ ਜੁਆਨਾ ਸੱਚ ਯਾਦ ਆ ਗਿਐ ਤੂੰ ਐਤਕੀ ਜੱਗ ਲਈ ਪੈਸੇ ਨੀ ਦਿੱਤੇ ਤੇ ਨਾ ਈ ਜੱਗ 'ਚ ਵੜਿਐਂ, ਇਹ ਸਾਰੇ ਪਿੰਡ ਲਈ ਭਲੇ ਦਾ ਸਾਂਝਾ ਕੰਮ ਸੀ।

**ਚਰਨਾ :** ਦੇਖੋ ਬਾਈ ਜੀ, ਮੀਂਹ ਪਵਾਉਣ ਲਈ ਚਾਹੇ ਕਰੋ ਜੱਗ ਤੇ ਚਾਹੇ ਕਰਾਓ ਪਾਠ, ਆਪਣੇ ਭਾਅ ਦੇ ਦੋਨੋਂ ਪਾਖੰਡ ਐ, ਕਿਉਂਕਿ ਮੀਂਹ ਪੈਣ ਦਾ ਕਾਰਨ ਹੋਰ ਐ, ਇਸ ਤਰ੍ਹਾਂ ਪੁੰਨ ਦਾਨ ਕਰਨ ਨਾਲ ਮੀਂਹ ਨਹੀ ਪੈ ਸਕਦਾ। ਜੇ ਇਸ ਤਰ੍ਹਾਂ ਪੈ ਸਕਦਾ ਹੈ ਤਾਂ ਸਾਡੇ ਨਾਲ ਸ਼ਰਤ ਰੱਖ ਲੋ ਤੇ ਭਰੇ 'ਕੱਠ 'ਚ ਨਤਾਰਾ ਹੋਜੂ।

**ਕੇਹਰੂ :** ਕਿਉਂ......ਵੇਖਿਆ ਸਰਦਾਰਾ, ਮੈਂ ਤਾਂ ਆਹਨਾਂ ਲਾਲੋ ਟੱਕਰ, ਨਾਲੇ ਪਤਾ ਲੱਗ ਜੂ ਪਾੜ੍ਹਾ ਮੁੰਡਾ ਜਿੱਤਦਾ ਕਿ ਇੰਦਰ ਦੇਵਤਾ, ਨਾਲੇ ਜੇ ਇਹ ਹਾਰ ਗਿਆ ਤਾਂ ਏਹਨਾਂ ਦੀ ਪਾਲਟੀ ਲੱਖ ਰੁਪਈਆ ਦੇਊਗੀ।

**ਜੋਰਾ ਸਿੰਘ:** ਨਈ ਬਈ ਕੇਹਰੂ ਸਿਆਂ, ਆਪਣੇ ਘਰ ਦਾ ਮੁੰਡਾ ਐ, ਆਪਾਂ ਨੀ ਟੱਕਰ-ਟੁੱਕਰ ਲਾਉਣੀ ਤੇ ਨਾ ਆਪਾਂ ਨੂੰ ਚਾਹੀਦਾ ਲੱਖ ਰੁਪਈਆ, ਬਸ ਤੂੰ ਮੈਨੂੰ ਐਨਾ ਈ ਸਮਝਾ ਦੇ ਬਈ ਜੇ ਇਹ ਸਾਰਾ ਕੁਸ਼ ਪਾਖੰਡ ਐ ਤਾਂ ਫਿਰ ਮੀਂਹ ਕਿਵੇਂ ਪੈਂਦਾ ? ਦੇਖ ਨਾ ਕਿਮੇਂ ਗਰਮੀ ਨਾਲ ਜੀ-ਜੀ ਕੁਰਲਾਈਂ ਜਾਂਦੈ ਤੇ ਪਿੰਡ ਵਾਲਿਆਂ ਨੇ ਰਾਸ਼ਨ ਪਾਣੀ ਕੱਠਾ ਕਰਕੇ ਜੱਗ ਕਰਾਤਾ ਬਈ ਸ਼ੈਤ ਇੰਦਰ ਦੇ ਮਨ 'ਚ ਕੋਈ ਮਿਹਰ ਪੈ ਜੇ, ਹੁਣ ਏਹਦੇ 'ਚ ਮਾੜੀ ਗੱਲ ਕੀ ਐ ?

**ਕੇਹਰੂ :** ਹਾਂ ਬਈ ਪਾੜ੍ਹਿਆ, ਹੁਣ ਬਿਠਾ ਡਮਾਕ 'ਚ ਸਾਡੇ ਗਿਆਨ-ਧਿਆਨ ਦੀ ਗੱਲ, ਨਹੀ ਤਾਂ ਅਸੀ ਤਾਂ ਰੱਬ ਨੂੰ ਈ ਗਾਹਲਾਂ ਦੇਈ ਜਾਣੀਆਂ ਸੀ ਬਈ ਸਾਲਾ ਮੀਂਹ ਨੀ ਪਾਉਂਦਾ।

**ਚਰਨਾ :** ਗੱਲ ਥੋੜ੍ਹੀ ਕੁ ਉਲਝਣ ਵਾਲੀ ਐ, ਪਰ ਐਨੀ ਵੀ ਔਖੀ ਨੀਂ ਕਿ ਸਮਝਾਇਆਂ ਵੀ ਸਮਝ ਨਾ ਪਵੇ। ਗੱਲ ਇਉਂ ਐ ਬਈ ਜਦੋਂ ਸਮੁੰਦਰਾਂ 'ਚੋਂ ਪਾਣੀ ਵਾਸ਼ਪ ਬਣਕੇ ਉੱਡਦੈ ਤਾਂ ਉਤਾਂਹ ਜਾ ਕੇ 'ਕੱਠਾ ਹੋ ਜਾਂਦੈ। ਓਥੋਂ ਪੌਣਾਂ ਓਧਰ ਨੂੰ ਤੁਰ ਪੈਂਦੀਆਂ ਜਿਧਰ ਹਵਾ ਦਾ ਦਬਾਅ ਘੱਟ ਹੋਵੇ ਤੇ ਜਦੋਂ ਪੌਣਾਂ ਠੰਡੇ ਇਲਾਕੇ ਤੋਂ ਦੀ ਲੰਘਣ

ਲੱਗਦੀਐਂ ਤਾਂ ਉਨ੍ਹਾਂ ਦੀ ਗਰਮੀ ਘਟ ਜਾਂਦੀ ਐ, ਜਾਂ ਫੇਰ ਕਿਸੇ ਪਹਾੜ ਨਾਲ ਟਕਰਾ ਕੇ ਪੌਣਾਂ ਉਤਾਹ ਉਠਦੀਐਂ ਤਾਂ ਗਰਮੀ ਘਟ ਜਾਣ ਕਰਕੇ ਆਪਣੇ ਅੰਦਰਲੀ ਨਮੀ ਸਾਂਭ ਨਹੀਂ ਸਕਦੀਆਂ ਤੇ ਕਣੀਆਂ ਦੇ ਰੂਪ 'ਚ ਧਰਤੀ ਤੇ ਬਿਰਨ-ਬਿਰਨ ਆਣ ਡਿਗਦੀਐਂ। ਏਸੇ ਨੂੰ ਮੀਂਹ ਆਂਹਦੇ ਐ। ਏਧਰ ਆਪਣੇ ਪਿੰਡ ਆਲਿਆਂ ਨੇ ਕਰਕੇ ਰਾਸ਼ਨ-ਪਾਣੀ ਕੱਠਾ ਤੇ ਖਾ ਪੀਕੇ ਤੁਰਦੇ ਬਣ। ਇਹ ਤਾਂ ਜਵਾਂ ਨਜਾਇਜ਼ ਗੱਲ ਐ।

**ਜੋਰਾ ਸਿੰਘ:** ਨਜਾਇਜ਼ ਕਿਵੇਂ ਬਈ ?......ਜੋ ਰਾਸ਼ਨ-ਸਮੱਗਰੀ ਪਿੰਡ ਬਣਾਉਂਦਾ ਉਹ ਕੁੱਲ ਗਰੀਬ ਗੁਰਬਾ ਖਾਂਦਾ ਤੇ 'ਸੀਸਾਂ ਦਿੰਦਾ, ਏਹਦੇ 'ਚ ਤਾਂ ਕੋਈ ਮਾੜੀ ਗੱਲ ਨੀ।

**ਚਰਨਾ :** ਏਥੇ ਵੀ ਗੱਲ ਥੋੜ੍ਹੀ ਸਮਝਣ ਵਾਲੀ ਐ, ਆਪਣਾ ਪੰਜਾਬ ਦੂਜੇ ਸੂਬਿਆਂ ਦੇ ਮੁਕਾਬਲੇ ਜਿਆਦਾ ਖੁਸ਼ਹਾਲ ਐ, ਏਥੋਂ ਦੇ ਲੋਕ ਮਿਹਨਤੀ ਐ ਅਤੇ ਆਥਣ ਨੂੰ ਰੋਟੀ ਦਾ ਜੁਗਾੜ ਕਿਵੇਂ ਨਾ ਕਿਵੇਂ ਕਰ ਈ ਲੈਂਦੇ ਆ, ਮੇਰੇ ਹਿਸਾਬ ਨਾਲ ਰੋਟੀ ਤੋਂ ਭੁੱਖਾ ਕੋਈ ਨੀਂ ਸੌਂਦਾ। ਰਹੀ ਗੱਲ ਸਾਂਝਾ ਕੰਮ ਕਰਨ ਦੀ ਜੇ ਪੈਸਾ ਲਾਉਣਾ ਈ ਐ ਤਾਂ ਕਿਸੇ ਸਕੂਲ ਤੇ ਲਾਓ, ਦੂਰ ਕੀ ਜਾਣੈਂ ਆਪਣੇ ਪਿੰਡ ਦੇ ਪ੍ਰਾਇਮਰੀ ਸਕੂਲ 'ਚ ਪਾਣੀ ਆਲਾ ਕੋਈ ਨਲਕਾ ਨੀ ਤੇ ਜੁਆਕ ਛੱਤੇ ਬੁੜ੍ਹੀ ਕੇ ਨਲਕੇ ਤੋਂ ਪਾਣੀ ਪੀ ਕੇ ਆਉਂਦੇ ਆ, ਪਰ ਆਪਣੇ ਪਿੰਡ ਦੀ ਨੌਜੁਆਨ ਸਭਾ ਨੇ ਸਾਧ ਦੇ ਡੇਰੇ ਤਾਂ ਤਲਾਅ ਬਣਾ 'ਤਾ ਤੇ ਜੁਆਕ ਸਾਰੀ ਦਿਹਾੜੀ ਛੱਤੋ ਬੁੜ੍ਹੀ ਤੋਂ ਗਾਲਾਂ ਖਾਂਦੇ ਫਿਰਦੇ ਆ।

**ਜੋਰਾ ਸਿੰਘ:** ਛੋਟੇ ਵੀਰ ਸਕੂਲ 'ਚ ਨਲਕਾ ਲਾਉਣਾ ਸਰਕਾਰ ਦਾ ਕੰਮ ਐ ਤੇ ਡੇਰੇ ਤੇ ਤਲਾਅ ਬਨਾਉਣ ਲਈ ਲੋਕਾਂ ਤੇ ਦਿਲੋਂ ਦਾਨ ਕੀਤਾ, ਧੱਕੇ ਨਾਲ ਤਾਂ ਕਿਸੇ ਤੋਂ ਕੁਸ਼ ਨੀ ਲਿਆ।

**ਚਰਨਾ :** ਦੇਖ ਬਾਈ, ਸਕੂਲ 'ਚ ਜੁਆਕ ਕੀਹਦੇ ਪੜ੍ਹਦੇ ਆ ? ਆਪਣੇ ਕਿ ਸਰਕਾਰ ਦੇ ? ਸਰਕਾਰ ਨੂੰ ਕੀ ਲੋੜ ਐ ਨਲਕਾ ਲਾਉਣ ਦੀ। ਦੂਜੀ ਗੱਲ ਇਹ ਹੈ ਬਈ ਆਪਣੇ ਲੋਕਾਂ 'ਚ ਅੰਨ੍ਹੀ ਸ਼ਰਧਾ ਸਿਰਫ ਧਰਮ ਲਈ ਐ, ਸਕੂਲਾਂ ਲਈ ਨਹੀਂ। ਅਸੀ ਰੋਜ਼ ਅਖਬਾਰਾਂ 'ਚ ਪੜ੍ਹਦੇ ਆਂ ਬਈ ਡੇਰਿਆਂ ਦੇ ਸੰਤ ਕਿਵੇਂ ਚੰਦ ਚੜ੍ਹਾਉਂਦੇ ਆ, ਪਰ ਅਸੀ ਬੇਸ਼ਰਮ ਲੋਕ ਫਿਰ ਵੀ ਮੱਥਾ ਰਗੜਨੋਂ ਨੀਂ ਹਟਦੇ।

**ਕੇਹਰੂ :** ਏਹਦੇ 'ਚ ਮਾੜੀ ਗੱਲ ਕੀ ਹੋਗੀ ਪਾੜ੍ਹਿਆ ? ਤਲਾਅ ਬਣਾ'ਤਾ, ਦੁਨੀਆਂ 'ਸ਼ਨਾਨ ਕਰਿਆ ਕਰੂਗੀ, ਐਵੇਂ ਟਰਾਲੀਆਂ ਭਰ ਭਰ ਦੂਜੇ ਥਾਵਾਂ ਤੇ ਤੁਰੇ ਫਿਰਨਾ। ਮੈਂ ਤਾਂ ਕਹਿਨਾ ਬਈ ਆਹਾ ਤਾਂ ਮੁੰਡਿਆਂ ਨੇ ਮੌਜ ਲਾਤੀ। ਕਿਤੇ ਵਾਰ-ਕੁਵਾਰ ਮੇਰੇ ਵਰਗਾ ਵੀ ਆਵਦੀ ਮੈਲ ਲਾਹ ਲਿਆ ਕਰੂ।

**ਚਰਨਾ :** ਗੱਲ ਐਸ ਤਰ੍ਹਾਂ ਬਈ ਪਹਿਲਾਂ ਪਾਣੀ ਹੁੰਦੇ ਸੀ ਘੱਟ, ਤੇ ਧਾਰਮਿਕ ਥਾਵਾਂ ਤੇ ਬਣੇ ਖੂਹਾਂ-ਟੋਭਿਆਂ ਤੋਂ ਨਹਾ ਕੇ ਲੋਕ ਮਾਨਸਿਕ ਤੌਰ ਤੇ ਸੰਤੁਸ਼ਟ ਹੋ ਜਾਂਦੇ ਸੀ ਤੇ ਹੁਣ ਤਾਂ ਘਰ ਘਰ ਮੋਟਰਾਂ ਲੱਗੀਆਂ ਸਗੋਂ ਉਲਟਾ ਹੁਣ ਤਾਂ ਇਹ ਤਲਾਅ ਮਨੁੱਖ ਲਈ ਖਤਰਨਾਕ ਸਾਬਿਤ ਹੋ ਰਹੇ ਹਨ।

**ਕੇਹਰੂ :** ਹੈਂ ! ਇਹ ਤਾਂ ਜਵ੍ਹਾਂ ਜਬਲ੍ਹੀਆ ਮਾਰਨ ਲੱਗ ਪਿਐਂ ਜੁਆਨਾ।

**ਚਰਨਾ :** ਤੁਸੀ ਥੋੜ੍ਹਾ ਚਿਰ ਪਹਿਲਾਂ ਦੀ ਇੱਕ ਖ਼ਬਰ ਨੀ ਸੁਣੀ ਹੋਣੀ। ਮੋਗੇ ਜਿਲ੍ਹੇ 'ਚ ਇੱਕ ਪਿੰਡ ਐ ਠੱਠੀ ਭਾਈ। ਉਥੇ ਜਿੱਦਣ ਬਾਬੇ ਨੇ ਤਲਾਅ ਦਾ ਉਦਘਾਟਨ ਕੀਤਾ ਓਦਣ ਹੀ ਇੱਕ ਬੁੜ੍ਹਾ ਤਲਾਅ 'ਚ ਡੁੱਬ ਕੇ ਮਰ ਗਿਆ, ਫਿਰ ਥੋੜ੍ਹੇ ਚਿਰ ਬਾਅਦ ਇੱਕ ਜੁਆਕ ਮਰ ਗਿਆ ਤੇ ਫਿਰ ਇੱਕ ਪਰਿਵਾਰ ਨੇ ਨੂੰਹ ਨੂੰ ਮਾਰਿਆ ਹੀ ਉਸ ਤਲਾਅ 'ਚ ਡੁਬੋ ਡੁਬੋ ਕੇ। ਹੁਣ ਅੱਗੇ ਹਿਸਾਬ ਤੁਸੀ ਆਪ ਹੀ ਲਾ ਲੋ।

**ਕੇਹਰੂ :** ਨਾ ਬਈ ਇਹ ਖਬਰ ਤਾਂ ਨੀ ਸੁਣੀ, ਬੜੀ ਮਾੜੀ ਹੋਈ ਪਰ ਪੰਜੇ ਉਂਗਲਾਂ ਇੱਕੋ ਜੀਆਂ ਨਹੀਂ ਹੁੰਦੀਆਂ, ਨਾਲੇ ਆਪਾਂ ਕਾਹਨੂੰ ਕਿਸੇ ਦੀ ਨਿੰਦਿਆ ਕਰਨੀ ਆ। ਆਪੇ ਜਿਹੜਾ ਕਰੂਗਾ ਓਹੀ ਭਰੂਗਾ।

**ਜੋਰਾ ਸਿੰਘ:** ਓ ਛੋਟੇ ਵੀਰ ਹੁਣ ਨਾ ਤਾਂ ਉਹੋ ਜਿਹੇ ਲੋਕ ਰਹੇ ਤੇ ਨਾ ਉਹੋ ਜਿਹਾ ਰੱਬ। ਪਹਿਲਾਂ ਸੱਚੇ ਦਿਲੋਂ ਜੱਗ ਕਰਨਾ, ਉਦੋਂ ਈ ਮੀਂਹ ਵਰ੍ਹ ਪੈਣਾ। ਪਰ ਹੁਣ ਅੱਬਲੀ ਤਾਂ ਮੀਂਹ ਪੈਂਦਾ ਨੀਂ,



ਜੇ ਪੈਂਦਾ ਤਾਂ ਫਿਰ ਰੁਕਣ ਦਾ ਨਾਂ ਨੀ ਲੈਂਦਾ। ਇਹਦੇ 'ਚ ਲੋਕਾਂ ਦਾ ਆਵਦਾ ਈ ਕਸੂਰ ਐ।

**ਚਰਨਾ :** ਕਸੂਰ ਤਾਂ ਬਿਲਕੁਲ ਸਾਡਾ ਈ ਐ, ਕਿਉਂਕਿ ਅਸੀਂ ਕੁਦਰਤ ਵਿੱਚ ਦਖਲ ਅੰਦਾਜ਼ੀ ਹੱਦ ਤੋਂ ਜਿਆਦਾ ਕਰਨ ਲੱਗ ਪਏ ਆਂ, ਇਸ ਕਰਕੇ ਹੜ੍ਹ ਜਿਆਦਾ ਆਉਣ ਲੱਗ ਪਏ ਆ।

**ਕੇਹਰੂ :** ਜੋਰਾ ਸਿਆਂ ਹੁਣ ਆਪਾਂ ਇਉਂ ਕਰੀਏ, ਇੱਕ ਜੱਗ ਕਰਾਇਆ ਕਰੀਏ ਮੀਂਹ ਪੈਣ ਦਾ ਤੇ ਦੂਜਾ ਕਰਾਇਆ ਕਰੀਏ ਹੜ੍ਹਾਂ ਨੂੰ ਰੋਕਣ ਦਾ ਸਾਲਾ ਹੁਣ ਤਾਂ ਮੀਂਹ ਦੇ ਬੱਦਲ ਵੇਖ ਕੇ ਖੁਸ਼ ਹੋਣ ਦੀ ਥਾਂ ਡਰ ਲੱਗਣ ਲੱਗ ਪੈਂਦਾ, ਬਈ ਜੇ ਇਹ ਚਾਂਬਲ ਗਿਆ ਤਾਂ ਕੋਈ ਮੰਨਤ ਕਰਾਏ ਬਿਨਾਂ ਹਟਣਾ ਨੀ।

**ਜੋਰਾ ਸਿੰਘ:** ਲੈ ਦੂਰ ਕੀ ਜਾਣਾ, ਪਿਛਲੇ ਹੜ੍ਹਾਂ ਮੌਕੇ ਮਹਾਰਾਜੇ ਪਟਿਆਲੇ ਨੇ ਬੜੀ ਨਦੀ ਨੂੰ ਨੱਥ ਚੂੜਾ ਭੇਂਟ ਕੀਤਾ, ਫਿਰ ਜਾ ਕੇ ਕਿਤੇ ਪਾਣੀ ਥੱਲੇ ਲੱਥਾ। ਇਹ ਤਾਂ ਕੋਈ ਲੈਣੇ ਦੇਣੇ ਦਾ ਸਬੰਧ ਹੁੰਦਾ ਉਹਨੇ ਹੜ੍ਹਾਂ ਦੇ ਬ੍ਹਾਨੇ ਲੈ ਲਿਆ।

**ਚਰਨਾ :** ਬਿਲਕੁਲ ਗਲਤ ਗੱਲ ਐ। ਹੜ੍ਹ ਆਉਣ ਦਾ ਤਾਂ ਕਾਰਨ ਈ ਹੋਰ ਐ, ਲੈਣ-ਦੇਣ ਦਾ ਕੋਈ ਚੱਕਰ ਨੀ। ਇਹ ਸਭ ਵਹਿਮ ਐ।

**ਜੋਰਾ ਸਿੰਘ:** ਉਹ ਕਿਵੇਂ ? ਖੋਲ੍ਹ ਕੇ ਦੱਸ ਹੋ ਸਕਦਾ ਤੂੰ ਹੀ ਸਹੀ ਹੋਵੇਂ।

**ਚਰਨਾ :** ਬੜੀ ਸਿੱਧੀ ਜਿਹੀ ਗੱਲ ਐ, ਮਨੁੱਖ ਨੇ ਜੰਗਲਾਂ ਨੂੰ ਕੱਟ-ਕੱਟ ਕੇ ਪਹਾੜੀਆਂ ਨੂੰ ਮਰੁੰਡ ਕਰ ਦਿੱਤਾ। ਜੇ ਚਾਰ ਘੰਟੇ ਜੋਰਦਾਰ ਮੀਂਹ ਪੈ ਜਾਵੇ ਤਾਂ ਉਹ ਪਾਣੀ ਸਿੱਧਾ ਈ ਨਦੀਆਂ, ਨਾਲ਼ਿਆਂ ਵਿਚਦੀ ਹੁੰਦਾ ਹੋਇਆ ਸਾਡੇ ਘਰੀਂ ਆ ਵੜ੍ਹਦਾ, ਜੇ ਪਹਾੜੀਆਂ ਦੀਆਂ ਚੋਟੀਆਂ ਤੇ ਦਰਖਤ ਹੋਣ ਤਾਂ ਪਾਣੀ ਸਿੰਮ ਸਿੰਮ ਕੇ ਰੁਕ ਰੁਕ ਕੇ ਜਾਵੇ। ਉਦੋਂ ਨੂੰ ਅਗਲਾ ਪਾਣੀ ਸੰਭਲ ਜਾਂਦਾ। ਆਪੇ ਹੜ੍ਹ ਨਾ ਆਉਣ। ਇਸ ਨਹੀ ਸਾਨੂੰ ਜੱਗ ਆਦਿ ਕਰਨ ਦੀ ਬਜਾਏ ਦਰਖਤ ਲਗਾਉਣੇ ਚਾਹੀਦੇ ਆ।

**ਕੇਹਰੂ :** ਕਹਿਣ ਦਾ ਮਤਲਬ ਬਈ ਜੇ ਜੁਆਕ ਪਹਾੜ ਦੀ ਟੀਸੀ ਤੇ ਚੜ੍ਹ ਕੇ ਮੂਤ ਕਰਦੇ ਤਾਂ ਹੜ੍ਹ ਤਾਂ ਵੀ ਆ ਸਕਦਾ। ਮੱਲਾ ਤੇਰੀ ਗੱਲ 'ਚ ਵਜ਼ਨ ਐ ਪਰ ਤੂੰ ਰੱਬ-ਰੁੱਬ ਨੂੰ ਗਾਲ੍ਹਾਂ ਜਿਹੀਆਂ ਨਾ ਕੱਢਿਆ ਕਰ।

**ਚਰਨਾ :** ਵਾਹ ਕੇਹਰੂ ਸਿਆਂ, ਮੈਂ ਰੱਬ ਨੂੰ ਗਾਲ੍ਹਾਂ ਕਦੋਂ ਕੱਢੀਆਂ ? ਮੈਂ ਤੈਨੂੰ ਜੇ ਕਦੇ ਕਿਹਾ ਵੀ ਐ ਤਾਂ ਸਿਰਫ਼ ਮਾੜੀਆਂ ਰਸਮਾਂ ਦੇ ਖਿਲਾਫ਼ ਕਿਹਾ। ਨਾਲੇ ਜਦੋਂ ਰੱਬ ਨਾਂ ਦੀ ਚੀਜ਼ ਈ ਕੋਈ ਨੀ ਫਿਰ ਗਾਲ੍ਹਾਂ ਹਵਾ ਨੂੰ ਕੱਢਣੀਆਂ ? ਬਸ ਹਰ ਗੈਰਵਿਗਿਆਨਕ ਘਟਨਾ ਦੇ ਖਿਲਾਫ਼ ਬੋਲਣਾ ਜਾਂ ਲੋਕਾਂ ਨੂੰ ਸੁਚੇਤ ਕਰਨਾ ਸਾਡਾ ਫਰਜ਼ ਐ। ਜੇ ਤੈਨੂੰ ਇਹ ਗਾਲ੍ਹਾਂ ਲੱਗਦੀਆਂ ਤਾਂ ਫਿਰ ਮੈਂ ਇਹਦੇ 'ਚ ਕੀ ਕਰ ਸਕਦਾ।

**ਜੋਰਾ ਸਿੰਘ:** ਜਾਣੀ ਦਾ ਗੱਲ ਐਥੇ ਨਿੱਬੜਗੀ ਬਈ ਤੂੰ ਜਿੱਤਿਆ ਤੇ ਅਸੀ ਹਾਰੇ। ਕੋਈ ਨੀ ਛੋਟੇ ਵੀਰ ਆਪਾਂ ਪਿੰਡ 'ਚ ਥੋਡਾ 'ਕੱਠ ਕਰਾਂਗੇ ਤੇ ਤੁਸੀ ਲੋਕਾਂ ਨੂੰ ਸਮਝਾਇਓ ਬਈ ਮੀਂਹ ਕਿਵੇਂ ਪੈਂਦਾ ਤੇ ਪਿੰਡ ਦੇ ਲੋਕ ਥੋਨੂੰ ਸਮਝਾਉਣਗੇ ਕਿ ਮੀਂਹ 'ਅਸਲ' ਕਿਵੇਂ ਪੈਂਦਾ। ਕੁਸ਼ ਗੱਲਾਂ ਤਾਂ ਤੇਰੀਆਂ ਸਿਆਣੀਆਂ ਲਗਦੀਐਂ, ਕੋਈ ਨੀ ਬਾਕੀ ਕਦੇ ਫੇਰ ਸਹੀ।

**ਕੇਹਰੂ :** ਓ ਬੈਠ ਜਾ ਬਿੰਦ ਹੋਰ, ਹੁਣ ਤਾਂ ਗੱਲਬਾਤ ਦਾ ਸੁਆਦ ਆਉਣ ਲੱਗਾ ਸੀ।

**ਜੋਰਾ ਸਿੰਘ:** ਨਹੀ ਯਾਰ ਗੱਲਾਂ ਗੱਲਾਂ 'ਚ ਮੈਂ ਤਾਂ ਚਾਹ ਵੀ ਠਾਰ ਲੀ, ਓਧਰੋਂ ਗੱਜਣ ਗਾਲ੍ਹਾਂ ਕੱਢਦਾ ਹੋਊ। ਕੋਈ ਨੀ ਵੀਰਿਆ ਦੇਖਾਂਗੇ ਤੁਹਾਡੀ ਵੀ ਕਰਾਮਾਤ।

**ਚਰਨਾ :** ਚੰਗਾ ਬਾਈ ਜਦੋਂ ਕਹੇਂ ਉਦੋਂ ਈ ਤਿਆਰ ਆਂ। ਚੰਗਾ ਬਈ ਕੇਹਰੂ ਸਿਆਂ। ਚਲੇ ਆਂ ਅੱਗੋਂ ਭਾਵੇਂ ਪੰਪ ਆਲੇ ਡੀਜ਼ਲ ਮੁਕਾਈ ਬੈਠ ਹੋਣ। ਚੰਗਾ ਫਿਰ।

---

## ਭਾਣਾ ਰੱਬ ਦਾ

ਵੈਸਪਾ ਸੌਹਰਿਆਂ ਨਵਾਂ ਦਿੱਤਾ ਦਾਜ ਵਿੱਚ,
ਰਿਬਨ ਕਰਾਸ ਬਣਾ ਅਗੌਂ ਦੀ ਬੰਨ੍ਹਿਆ ਈ।
ਇੰਡੀਕੇਟਰ ਜਗਣ, ਚੂੰ-ਚੂੰ ਕਰੇ ਮੁੜਦਾ,
ਘਰੋਂ ਤੋਰਤੀ ਸੁੱਖ ਨਾਲ ਕੰਨਿਆ ਈਂ।
ਪੀ ਕੇ ਅਧੀਆ ਕਾਕਾ ਜੀ ਰੇਸ ਦਿੱਤੀ,
ਸੂਈ ਅੱਸੀ 'ਤੇ, ਟਰੱਕ ਜਾ ਭੰਨਿਆ ਈ।
ਭੋਗ ਪਿਆ ਤਾਂ ਅੰਤਿਮ ਅਰਦਾਸ ਹੋਈ,
ਭਾਣਾ ਰੱਬ ਦਾ ਸਭ ਨੇ ਮੰਨਿਆ ਈ।

*ਸੇਵਕ ਸਿੰਘ ਸ਼ਮੀਰੀਆ*

# ਖ਼ਬਰ ਹੈ ਕਿ...

## ........ਪਜਾਮੇ 'ਚ ਅਲਾਰਮ ਵੱਜਿਆ

**ਕੱਥੂ ਨੰਗਲ, 19 ਮਾਰਚ (ਪੱਤਰ-ਪ੍ਰੇਰਕ)**

ਇੱਥੋਂ ਨਜ਼ਦੀਕੀ ਪਿੰਡ ਸੈਦੋਲੇਲ ਚਾਟੀਵਿੰਡ 'ਚ ਕਿਸੇ ਘਰ ਚੱਲ ਰਹੇ ਸ੍ਰੀ ਅਖੰਡਪਾਠ ਸਾਹਿਬ ਸਮੇਂ ਇੱਕ ਅਖੰਡ ਪਾਠੀ ਵੱਲੋਂ ਕੀਤੀ ਗਈ ਇੱਕ ਸ਼ਰਮਨਾਕ ਹਰਕਤ ਦਾ ਪਰਦਾ ਫਾਸ਼ ਹੋਣ 'ਤੇ ਉਸ ਨੂੰ ਲੋਕਾਂ ਸਾਹਮਣੇ ਸ਼ਰਮਸਾਰ ਹੋਣਾ ਪਿਆ।

ਜਾਣਕਾਰ ਸੂਤਰਾਂ ਮੁਤਾਬਿਕ ਪਿੰਡ ਚਾਟੀਵਿੰਡ ਦੇ ਵਸਨੀਕ ਇੱਕ ਵਿਅਕਤੀ ਦੇ ਘਰ ਵਿੱਚ ਚੱਲ ਰਹੇ ਅਖੰਡ ਪਾਠ ਸਾਹਿਬ ਦੌਰਾਨ ਆਪਣੀ ਡਿਊਟੀ ਦੇ ਰਹੇ ਇੱਕ ਅਖੰਡਪਾਠੀ ਨੇ ਕਮਰੇ ਵਿਚ ਕਿਸੇ ਹੋਰ ਦੀ ਗੈਰ-ਮੌਜੂਦਗੀ ਦਾ ਫਾਇਦਾ ਉਠਾਉਂਦਿਆਂ ਘਰਵਾਲਿਆਂ ਵੱਲੋਂ ਅਖੰਡ-ਪਾਠੀਆਂ ਲਈ ਟਾਈਮ ਦੇਖਣ ਲਈ ਨੇੜੇ ਰੱਖੇ ਛੋਟੇ ਸਾਈਜ਼ ਦੇ ਆਟੋਮੈਟਿਕ ਟਾਈਮਪੀਸ ਨੂੰ ਚੋਰੀ ਕਰਨ ਦੇ ਇਰਾਦੇ ਨਾਲ ਮੌਕਾ ਤਾੜ ਕੇ ਆਪਣੇ ਪਜਾਮੇ ਅੰਦਰ ਲੁਕਾ ਲਿਆ ਅਤੇ ਡਿਊਟੀ ਮਗਰੋਂ ਵਿਹਲੇ ਹੋ ਕੇ ਬਾਕੀ ਲੋਕਾਂ ਨਾਲ ਪੰਗਤ ਵਿੱਚ ਬੈਠ ਕੇ ਲੰਗਰ ਛਕਣਾ ਸ਼ੁਰੂ ਕਰ ਦਿੱਤਾ। ਅਚਾਨਕ ਲੰਗਰ ਛਕਦੀ ਹੋਈ ਸੰਗਤ ਅਤੇ ਨੇੜੇ ਦੇ ਬਾਕੀ ਲੋਕ ਉਸ ਵਕਤ ਹੈਰਾਨ ਰਹਿ ਗਏ ਜਦੋਂ ਪੰਗਤ 'ਚ ਬੈਠੇ ਅਖੰਡਪਾਠੀ ਦੇ ਪਜਾਮੇ 'ਚ ਪਏ ਆਟੋਮੈਟਿਕ ਟਾਈਮਪੀਸ ਦਾ ਅਲਾਰਮ ਸ਼ੁਰੂ ਹੋਣ ਕਾਰਨ 'ਟ੍ਰਨ-ਟ੍ਰਨ' ਦੀ ਆਵਾਜ਼ ਆਉਣੀ ਸ਼ੁਰੂ ਹੋ ਗਈ ਅਤੇ ਉਕਤ ਅਖੰਡਪਾਠੀ ਦੀ ਚੋਰੀ ਦਾ ਪਾਜ ਉਘੜਨ ਕਾਰਨ ਸਾਰਾ ਮਾਹੌਲ ਹਾਸਿਆਂ ਦੀ ਖਿੜਖਿੜਾਹਟ ਵਿੱਚ ਬਦਲ ਗਿਆ। ਵਿਚਾਰਾ ਅਖੰਡਪਾਠੀ ਆਪਣੀ ਗਲਤੀ ਕਾਰਨ ਸਭ ਦੇ ਸਾਹਮਣੇ ਸ਼ਰਮਿੰਦਾ ਹੋ ਗਿਆ।

*(ਅੱਜ ਦੀ ਅਵਾਜ਼)*

## 'ਸਰਬਸ਼ਕਤੀਮਾਨ' ਦੇ ਘਰ......

**ਨਵੀਂ ਦਿੱਲੀ - 8 ਜੁਲਾਈ** : ਦਿੱਲੀ ਦੇ ਤਿਲਕ ਨਗਰ, ਪੁਲਿਸ ਸਟੇਸ਼ਨ ਤੋਂ ਥੋੜ੍ਹੀ ਦੂਰ ਸਥਿਤ ਮੰਦਰ ਵਿਚੋਂ ਚੋਰਾਂ ਦੇ ਗਰੋਹ ਵਲੋਂ ਲੱਖਾਂ ਰੁਪਏ ਦੀ ਨਕਦੀ ਅਤੇ ਗਹਿਣਿਆਂ ਦੀ ਚੋਰੀ ਦਾ ਸਮਾਚਾਰ ਮਿਲਿਆ ਹੈ। ਤਿੰਨ ਦਿਨਾਂ ਤੋਂ ਧਾਰਮਿਕ ਮੀਟਿੰਗ ਹੋ ਰਹੀ ਹੈ ਜਿਸ ਵਿੱਚ ਸ਼ਰਧਾਲੂਆਂ ਵੱਲੋਂ ਹਜ਼ਾਰਾਂ ਰੁਪਏ ਚੜ੍ਹਾਵੇ ਦੇ ਚੋਰੀ ਹੋਣ ਬਾਰੇ ਵਿਚਾਰਿਆ ਜਾ ਰਿਹਾ ਹੈ। ਪੁਲਿਸ ਮੁਤਾਬਿਕ ਚੋਰਾਂ ਨੇ ਗਰਿੱਲ ਦਾ ਜਿੰਦਰਾ ਭੰਨ ਕੇ ਚੋਰੀ ਕੀਤੀ। ਫਿਰ ਉਨ੍ਹਾਂ ਨੇ ਮੂਰਤੀ ਦਾ ਮੁਕਟ ਅਤੇ ਗਹਿਣੇ ਲਾਹੇ। ਇਸ ਤੋਂ ਬਾਅਦ ਦਾਨ ਲਈ ਰੱਖੇ ਦੋ ਸੰਦੂਕ ਭੰਨੇ ਅਤੇ ਮਾਲ ਲੈ ਕੇ ਚੋਰ ਰਫੂ ਚੱਕਰ ਹੋ ਗਏ ਸਵੇਰ ਦੀ ਪ੍ਰਾਰਥਨਾ ਲਈ ਜਦੋਂ ਮੁਖ ਪੁਜਾਰੀ ਮੰਦਰੰ ਦੇ ਵਿੱਚ ਆਇਆ ਤਾਂ ਉਸ ਨੂੰ ਚੋਰੀ ਬਾਰੇ ਪਤਾ ਲੱਗਾ। ਪੁਲਿਸ ਨੂੰ ਇਤਲਾਹ ਦਿੱਤੀ ਗਈ। ਪੁਲਿਸ ਨੇ ਮੰਦਰ ਦੇ ਟਰੱਸਟ ਦੇ ਮੁਲਾਜ਼ਮਾਂ ਦਾ ਚੋਰੀ ਵਿੱਚ ਹੱਥ ਹੋਣ ਬਾਰੇ ਵੀ ਸ਼ੁਬ੍ਹਾ ਕੀਤਾ ਹੈ। ਜਿਉਂ ਹੀ ਚੋਰੀ ਦੀ ਖਬਰ ਫੈਲੀ ਸ਼ਰਧਾਲੂਆਂ ਨੇ ਟ੍ਰੈਫਿਕ ਜਾਮ ਕਰ ਦਿੱਤਾ। ਸਕੂਲ ਦੇ ਬੱਚਿਆਂ ਅਤੇ ਸਥਾਨਕ ਐਮ. ਐਲ. ਏ. ਨੇ ਵੀ ਉਨ੍ਹਾਂ ਦਾ ਸਾਥ ਦਿੱਤਾ ਅਤੇ ਵੱਡੇ ਪੁਲਿਸ ਅਫ਼ਸਰਾਂ ਤੋਂ ਦੋਸ਼ੀਆਂ ਖਿਲਾਫ਼ ਜਲਦੀ ਕਾਰਵਾਈ ਦੀ ਮੰਗ ਕੀਤੀ।

*(ਹਿੰਦੋਸਤਾਨ ਟਾਈਮਜ਼)*

## ਕਰਤਾਰਪੁਰ ਨੇੜੇ ਬੱਚੇ ਦੀ ਬਲੀ

**ਕਰਤਾਰਪੁਰ, 21 ਮਈ (ਨਿਜੀ ਪੱਤਰ ਪ੍ਰੇਰਕ)** : ਇੱਥੋਂ 11 ਕਿਲੋਮੀਟਰ ਦੀ ਦੂਰੀ ਤੇ ਪਿੰਡ ਜੰਡੇ ਸਰਾਏ 'ਚ 4 ਦਿਨ ਪਹਿਲਾਂ ਅਗਵਾ ਕੀਤੇ ਗਏ ਅੱਠ ਸਾਲਾ ਲੜਕੇ ਦਾ ਸੁਰਾਗ ਪੁਲੀਸ ਨੇ ਲਾ ਲਿਆ ਜਿਸ ਨੂੰ ਉਸੇ ਦਿਨ ਕਤਲ ਕਰ ਕੇ ਲਾਸ਼ ਘਰ ਦੇ ਵਿਹੜੇ 'ਚ ਦਬਾ ਦਿੱਤੀ ਗਈ ਸੀ। ਇਹ ਬੱਚਾ ਆਪਣੇ ਮਾਂ-ਬਾਪ ਦੀ ਇਕਲੌਤੀ ਔਲਾਦ ਸੀ।

ਪਿੰਡ ਤੋਂ ਪ੍ਰਾਪਤ ਵੇਰਵੇ ਤੇ ਕਥਿਤ ਬਾਬੇ ਵੱਲੋਂ ਪੱਤਰਕਾਰਾਂ ਸਾਹਮਣੇ ਦਿੱਤੀ ਜਾਣਕਾਰੀ ਮੁਤਾਬਿਕ ਬੀਤੇ ਸ਼ਨਿਚਰਵਾਰ ਨੂੰ ਪਿੰਡ ਦੇ ਚਾਰ 8-10 ਸਾਲ ਦੇ ਬੱਚੇ ਉਹਦੇ ਡੇਰੇ ਤੇ ਟੀ.ਵੀ. ਵੇਖਣ ਆਏ ਉਸੇ ਪਿੰਡ ਦੇ ਸੋਮੇ ਦੇ ਘਰ ਬੱਚਾ ਪੈਦਾ ਕਰਾਉਣ ਦੇ ਹੱਲ ਵਜੋਂ ਭੁਲੱਥ ਵਿਚਲੇ ਗੁਰੂ ਨੇ ਕਿਸੇ ਜੇਠੇ (ਪਹਿਲੇ) ਬੱਚੇ ਦੀ ਜੇਠ ਮਹੀਨੇ ਦੇ ਜੇਠੇ (ਪਹਿਲੇ) ਸ਼ਨਿਚਰਵਾਰ ਨੂੰ ਬਲੀ ਦੇਣ ਦੇ ਨੁਸਖੇ ਅਧੀਨ ਜਸਵੰਤ ਬਾਬੇ ਨੇ ਰਾਮ ਲੁਭਾਏ ਦੇ ਇਕਲੌਤੇ ਲੜਕੇ ਮੰਗੋ (8) ਨੂੰ ਕਿਸੇ ਤਰੀਕੇ ਦੂਜੇ ਮੁੰਡਿਆਂ ਤੋਂ ਅੱਡ ਕਰਨ ਲਿਆ ਅਤੇ ਉਹਦੇ ਹੱਥ ਪੈਰ ਬੰਨ੍ਹ ਕੇ ਉਹਦਾ ਕਤਲ ਕਰ ਦਿੱਤਾ ਅਤੇ ਜੰਤਰ-ਮੰਤਰ ਕਰਨ ਤੋਂ ਬਾਅਦ ਉਸਦੀ ਲਾਸ਼ ਨੂੰ ਵਿਹੜੇ ਦੇ ਇੱਕ ਪਾਸੇ ਦਬਾਅ ਕੇ ਉਪਰ ਤੁਲਸੀ ਦੇ ਬੂਟੇ ਲਾ ਦਿੱਤੇ।

*(ਪੰਜਾਬੀ ਟ੍ਰਿਬਿਊਨ)*





ਵਿਦਿਆਰਥੀ ਦੀ ਕਲਮ ਤੋਂ :

# ਰੱਬ ਤਰਕ ਦੀ ਕਸੌਟੀ 'ਤੇ

*ਲਵਲੀ ਗਿੱਲ*

ਭਾਰਤ ਵਿੱਚ ਦੁਨੀਆਂ ਦੇ ਸਭ ਮੁਲਕਾਂ ਨਾਲੋਂ ਜਿਆਦਾ ਪੂਜਾ-ਪਾਠ ਕੀਤਾ ਜਾਂਦਾ ਹੈ ਅਤੇ ਭਾਰਤ ਵਿੱਚ ਹੀ ਦੁਨੀਆਂ ਵਿੱਚ ਸਭ ਤੋਂ ਜਿਆਦਾ ਦੇਵੀ ਦੇਵਤੇ ਅਤੇ ਸਾਧ ਸੰਤ ਹਨ। ਲੋਕ ਆਪਣਾ ਕੀਮਤੀ ਸਮਾਂ ਰੱਬ ਨੂੰ ਖੁਸ਼ ਕਰਨ ਅਤੇ ਉਸ ਦੀ ਉਸਤਤ ਕਰਨ ਵਿੱਚ ਲਗਾਉਂਦੇ ਹਨ ਪਰ ਫਿਰ ਵੀ ਭਾਰਤ ਦੁਨੀਆਂ ਦੇ ਸਭ ਤੋਂ ਗਰੀਬ ਦੇਸ਼ਾਂ 'ਚੋਂ ਇੱਕ ਹੈ। ਇਥੇ ਭੁਖਮਰੀ ਹੈ, ਬਿਮਾਰੀ ਹੈ, ਅਨਪੜ੍ਹਤਾ ਹੈ, ਭ੍ਰਿਸ਼ਟਾਚਾਰ ਦੇ ਮੁਕਾਬਲੇ ਵਿੱਚ ਭਾਰਤ ਦਾ ਦੁਨੀਆਂ ਵਿੱਚ ਸੱਤਵਾਂ ਨੰਬਰ ਹੈ। ਏਨੇ ਪੂਜਾ-ਪਾਠ ਤੋਂ ਬਾਅਦ ਵੀ ਜੇ ਭਾਰਤ ਦੀ ਇਹ ਹਾਲਤ ਹੈ ਅਤੇ ਰੱਬ ਦੇ ਕੰਨ 'ਤੇ ਜੂੰ ਨਹੀਂ ਸਰਕਦੀ ਤਾਂ ਇੱਕ ਸਮਝਦਾਰ ਵਿਅਕਤੀ ਜਰੂਰ ਸੋਚੇਗਾ ਕਿ ਆਖਰ ਰੱਬ ਹੈ ਵੀ ਕਿ ਨਹੀਂ ?

ਰੱਬ ਦੇ ਭਗਤ ਅਕਸਰ ਇਹ ਕਹਿੰਦੇ ਹਨ ਕਿ ਰੱਬ ਸਰਬਸ਼ਕਤੀਮਾਨ ਹੈ। ਉਸ ਦੀ ਮਰਜ਼ੀ ਬਿਨਾਂ ਤਾਂ ਪੱਤਾ ਨਹੀਂ ਹਿਲਦਾ। ਸਭ ਕੁਝ ਉਸ ਦੀ (ਰੱਬ ਦੀ) ਮਰਜ਼ੀ ਮੁਤਾਬਕ ਹੁੰਦਾ ਹੈ। ਜੇਕਰ ਸਭ ਕੁਝ ਰੱਬ ਦੀ ਮਰਜ਼ੀ ਮੁਤਾਬਕ ਹੁੰਦਾ ਹੈ ਤਾਂ ਮੈਂ ਪੁੱਛਣਾ ਚਾਹਾਂਵਾਂਗੀ ਕਿ ਜਿਹੜੇ ਲੋਕ ਕਤਲ ਕਰਦੇ ਹਨ, ਚੋਰੀ ਕਰਦੇ ਹਨ, ਰਿਸ਼ਵਤ ਲੈਂਦੇ ਹਨ, ਦਾਜ ਲੈਂਦੇ ਹਨ, ਕੀ ਉਹ ਵੀ ਇਹ ਸਭ ਕੁਝ ਰੱਬ ਦੀ ਮਰਜ਼ੀ ਮੁਤਾਬਕ ਹੀ ਕਰਦੇ ਹਨ ? ਜੇਕਰ ਰੱਬ ਦੀ ਮਰਜ਼ੀ ਬਗੈਰ ਪੱਤਾ ਨਹੀਂ ਹਿਲਦਾ ਤਾਂ ਫਿਰ ਜਰੂਰ ਇਹ ਸਭ ਕੁਝ ਰੱਬ ਦੀ ਮਰਜ਼ੀ ਨਾਲ ਹੀ ਹੁੰਦਾ ਹੋਵੇਗਾ। ਫਿਰ ਇਨ੍ਹਾ ਅਪਰਾਧਾਂ ਬਦਲੇ ਮਨੁੱਖ ਨੂੰ ਸਜ਼ਾ ਕਿਉਂ ? ਜਦੋਂ ਕਿ ਅਸਲ ਦੋਸ਼ੀ ਰੱਬ ਹੈ। ਫਿਰ ਕਿਉਂ ਧਰਤੀ ਤੇ ਜੇਲ੍ਹਾਂ, ਬੇੜੀਆਂ ਅਤੇ ਹੱਥ-ਕੜੀਆਂ ਬਣਾਈਆਂ ਜਾਂਦੀਆਂ ਹਨ।

ਪਰ ਰੱਬ ਦੇ ਭਗਤ ਇਨ੍ਹਾਂ ਗੱਲਾਂ ਬਾਰੇ ਨਹੀਂ ਸੋਚਦੇ। ਜੇਕਰ ਕੋਈ ਚੰਗਾ ਕੰਮ ਹੋ ਜਾਵੇ ਤਾਂ ਕਹਿਣਗੇ, " ਰੱਬ ਦੀ ਕਿਰਪਾ ਨਾਲ ਸਭ ਕੁਝ ਹੋਇਆ ਹੈ। ਬੰਦਾ ਕੀ ਐ ਕਰਨ ਵਾਲਾ। ਇਹ ਤਾਂ ਉਸ ਦਾ (ਰੱਬ ਦਾ) ਚਲਾਇਆ ਹੀ ਚਲਦੈ।" ਪਰ ਜੇ ਕੋਈ ਆਦਮੀ ਬੁਰਾ ਕੰਮ ਕਰੇ ਤਾਂ ਸਾਰਾ ਦੋਸ਼ ਉਸ ਆਦਮੀ ਸਿਰ ਆ ਜਾਂਦਾ ਹੈ। ਉਸ ਨੂੰ ਭੈੜਾ ਕਮੀਨਾ ਗਿਣਿਆ ਜਾਂਦਾ ਹੈ। ਉਨ੍ਹਾਂ ਨੂੰ ਪੁੱਛੋ ਬਈ ਮਾੜੇ ਕੰਮ ਵੇਲੇ ਤੁਹਾਡਾ ਰੱਬ ਕਿੱਥੇ ਗਿਆ ਹੁੰਦਾ ਹੈ ?

ਅਸੀਂ ਆਮ ਔਰਤਾਂ ਨੂੰ ਇਹ ਕਹਿੰਦਿਆਂ ਸੁਣਦੇ ਹਾਂ, "ਮੈਂ ਤਾਂ ਕਦੇ ਕਿਸੇ ਦਾ ਮੰਦਾ ਨੀ ਕੀਤਾ, ਆਖਰ ਉੱਤੇ ਰੱਬ ਵਿੰਹਦਾ ਏ ਸਭ ਕੁਝ। ਜਾਨ ਦੇਣੀ ਐਂ ਉਹਨੂੰ।" ਤਾਂ ਫਿਰ ਸੋਚਣ ਵਾਲੀ ਗੱਲ ਹੈ ਕਿ ਜੇ ਰੱਬ ਸਭ ਕੁਝ ਵੇਖਦਾ ਹੈ ਅਤੇ ਸਭ ਕੁਝ ਉਸ ਦੇ ਹੱਥ ਵਿੱਚ ਹੈ ਤਾਂ 1947 'ਚ ਹੋਏ ਦੰਗੇ ਦਸਾਦ ਅਤੇ ਕਤਲੇਆਮ ਵੇਲੇ ਉਹ ਕੀ ਕਰਦਾ ਸੀ ? ਜਦੋਂ ਹੀਰੋਸ਼ੀਮਾ ਅਤੇ ਨਾਗਸਾਕੀ 'ਤੇ ਬੰਬ ਸੁੱਟੇ ਗਏ ਜਿਸ ਵਿੱਚ ਹਜ਼ਾਰਾਂ ਬੇਗੁਨਾਹ ਮਾਸੂਮ ਲੋਕ ਮਾਰੇ ਗਏ, ਕੀ ਉਸ ਵੇਲੇ ਰੱਬ ਨੂੰ 'ਆਈ ਫਲੂ' ਹੋ ਗਿਆ ਸੀ ? ਉਸ ਨੂੰ ਸਾਰਾ ਕੁਝ ਦੇਖ ਕੇ ਵੀ ਦੁੱਖ ਨਹੀਂ ਹੋਇਆ ? ਜਦੋਂ ਉਸ ਦੀ ਮਰਜ਼ੀ ਬਿਨਾਂ ਤਾਂ ਪੱਤਾ ਵੀ ਨਹੀਂ ਹਿਲਦਾ ਤਾਂ ਫਿਰ ਉਸ ਨੇ ਇਹ ਦੁਖਾਂਤ ਵਾਪਰਨ ਹੀ ਕਿਉਂ ਦਿੱਤੇ ? ਇਸ ਦੇ ਦੋ ਹੀ ਕਾਰਨ ਹੋ ਸਕਦੇ ਹਨ। ਪਹਿਲਾ, ਜਾਂ ਤਾਂ ਰੱਬ ਬਹੁਤ ਪੱਥਰ ਦਿਲ, ਜ਼ਾਲਿਮ ਅਤੇ ਬੇਪਰਵਾਹ ਹੈ, ਦੂਜਾਂ ਰੱਬ ਹੈ ਹੀ ਨਹੀਂ। ਜੇਕਰ ਕੋਈ ਰੱਬ ਇਹੋ ਜਿਹਾ ਗੈਰ-ਜ਼ਿੰਮੇਵਾਰ, ਜ਼ਾਲਿਮ ਅਤੇ ਬੇਪਰਵਾਹ ਹੋਵੇ ਤਾਂ ਕੀ ਉਸ ਨੂੰ ਰੱਬ ਮੰਨਣਾ ਠੀਕ ਹੋਵੇਗਾ ? ਜੇ ਨਹੀਂ ਤਾਂ ਛੱਡੋ ਪਰ੍ਹੇ ਇਹ ਸਦੀਆਂ ਪੁਰਾਣੇ ਕੀਰਨੇ।

ਪਰ ਆਮ ਲੋਕ ਸੋਚਦੇ ਹਨ ਕਿ ਰੱਬ ਦੀ ਹੋਂਦ ਤੋਂ ਮੁਨਕਰ ਹੋਕੇ ਮਨੁੱਖ ਜ਼ਾਲਿਮ ਹੋ ਜਾਵੇਗਾ। ਡਰ ਹੀ ਮਨੁੱਖ ਨੂੰ ਅੱਤਿਆਚਾਰੀ ਹੋਣੋਂ ਰੋਕਦਾ ਹੈ। ਮੈਂ ਪੁੱਛਦੀ ਹਾਂ, ਜਿਹੜੇ ਲੋਕ ਆਪਣੀਆਂ ਨੂੰਹਾਂ ਨੂੰ ਦਾਜ ਪਿੱਛੇ ਜਿਉਂਦੀਆਂ ਸਾੜ ਦਿੰਦੇ ਹਨ, ਕੀ ਉਹ ਸਾਰੇ ਨਾਸਤਿਕ ਹੁੰਦੇ ਹਨ, ਜਿਹੜੇ ਜੰਮਦੀਆਂ ਕੁੜੀਆਂ ਨੂੰ ਮਾਰ ਦਿੰਦੇ ਹਨ ਕੀ ਉਹ ਵੀ ਸਾਰੇ ਨਾਸਤਿਕ 'ਦੇ ਹਨ ? 1947 'ਚ ਜਿਹੜੇ ਲੋਕਾਂ ਨੇ ਬੇਗੁਨਾਹ ਲੋਕਾਂ ਨੂੰ ਕਤਲ ਕੀਤਾ, ਕੀ ਉਹ ਸਾਰੇ ਨਾਸਤਕ ਸੀ ? ਜਾਂ ਕਹੋ 1947 ਦਾ ਕਤਲੇਆਮ ਅੱਤਿਆਚਾਰ ਨਹੀਂ ਸੀ। ਹੀਰੋਸ਼ੀਮਾ ਅਤੇ ਨਾਗਾਸਾਕੀ ਉਪਰ ਬੰਬ ਸੁੱਟਣ ਜਾ ਰਹੇ ਜਹਾਜ਼ ਚਾਲਕਾਂ ਨੂੰ ਜਿਹੜੇ ਈਸਾਈ ਪਾਦਰੀਆਂ ਨੇ ਅਸ਼ੀਰਵਾਦ ਦੇ ਕੇ ਤੋਰਿਆ ਸੀ, ਕੀ ਉਹ ਵੀ ਨਾਸਤਿਕ ਸਨ ?

ਇਹ ਸਾਡਾ ਭੁਲੇਖਾ ਹੈ ਕਿ ਨਾਸਤਕ ਬਣ ਕੇ ਮਨੁੱਖ ਜ਼ਾਲਿਮ ਹੋ ਜਾਵੇਗਾ। ਕਾਰਲ ਮਾਰਕਸ ਨਾਸਤਕ ਸੀ, ਜਿਸ ਨੇ ਸਾਰੀ ਦੁਨੀਆਂ ਦੇ ਮਜ਼ਦੂਰਾਂ ਦੇ ਹੱਕਾਂ ਲਈ ਆਵਾਜ਼ ਉਠਾਈ। ਗੁਰਬਖਸ਼ ਸਿੰਘ 'ਪ੍ਰੀਤਲੜੀ' ਨਾਸਤਕ ਸੀ, ਜਿਸ ਨੇ ਸਾਰੀ ਦੁਨੀਆਂ ਨੂੰ ਪ੍ਰੀਤ ਦੀ ਲੜੀ ਵਿੱਚ ਪ੍ਰੋਣ ਲਈ ਉਮਰ ਗੁਜ਼ਾਰ ਦਿੱਤੀ। ਭਗਤ ਸਿੰਘ ਨਾਸਤਕ ਸੀ,

(ਬਾਕੀ ਸਫਾ 33 'ਤੇ)

**ਕੇਸ ਰਿਪੋਰਟ :**

# ਸਵਰਗਾਂ ਤੋਂ ਧਰਤੀ 'ਤੇ ਵਾਪਸੀ ਦੀ ਗਾਥਾ

**ਸੁਖਦੇਵ ਸਿੰਘ ਫਗਵਾੜਾ**

ਗੱਲ ਅੱਜ ਤੋਂ ਕੋਈ ਦੋ ਸਾਲ ਪਹਿਲਾਂ ਦੀ ਹੈ। ਗਰਮੀਆਂ ਦੀਆਂ ਛੁੱਟੀਆਂ ਸਨ। ਸਵੇਰੇ ਲਗਭਗ, 8 ਵਜੇ ਇੱਕ ਵੈਨ ਵਿੱਚ 4 ਆਦਮੀ ਆਏ। ਜਿੰਨ੍ਹਾਂ ਵਿੱਚ ਇੱਕ ਆਦਮੀ (ਡਾ. ਸੁਰਿੰਦਰ ਅਜਨਾਤ) ਨੂੰ ਮੈਂ ਪਹਿਲਾਂ ਹੀ ਜਾਣਦਾ ਸੀ, ਜਦੋਂ ਕਿ ਬਾਕੀ ਅਣਜਾਣ ਆਦਮੀ ਸਨ। ਰਸਮੀ ਗੱਲਬਾਤ ਤੋਂ ਬਾਅਦ ਉਨ੍ਹਾਂ ਨੇ ਮੈਨੂੰ ਮੇਰੇ ਕੋਲ ਆਉਣ ਦਾ ਮਕਸਦ ਦੱਸਿਆ। ਉਨ੍ਹਾਂ ਅਨੁਸਾਰ "ਉਨ੍ਹਾਂ ਦੀ ਇੱਕ ਰਿਸ਼ਤੇ ਦਾਰ ਲੜਕੀ ਹੈ ਜੋ ਕਿ ਅਮਰੀਕਾ ਵਿਖੇ ਰਹਿ ਰਹੀ ਹੈ। ਪਰ ਅੱਜ ਕੱਲ੍ਹ ਉਹ ਪੰਜਾਬ ਆਈ ਹੋਈ ਹੈ। ਇਹ ਲੜਕੀ ਆਪਣੇ ਮਾਪਿਆਂ ਦੀ ਇੱਕੋ ਇੱਕ ਬੱਚੀ ਹੈ ਜਿਹੜੀ ਕਿ ਮਾਪਿਆਂ ਦਾ ਕਹਿਣਾ ਮੰਨਣ ਤੋਂ ਇਨਕਾਰੀ ਹੈ। ਪੜ੍ਹਦੀ ਵੀ ਨਹੀਂ ਹੈ। ਹਰ ਸਮੇਂ ਕਿਸੇ ਧਾਰਮਿਕ ਸੰਤਾਂ ਦੇ ਡੇਰੇ ਵਿੱਚ ਜਾ ਕੇ ਨਾਮ ਜਪਦੀ ਰਹਿੰਦੀ ਹੈ। ਮਾਪਿਆਂ ਨੂੰ ਕਹਿੰਦੀ ਹੈ ਕਿ ਮੈਂ ਤਾਂ ਸਵਰਗਾਂ ਨੂੰ ਪ੍ਰਾਪਤ ਕਰ ਲਿਆ ਹੈ। ਇਸ ਕਰਕੇ ਨਾ ਤਾਂ ਮੈਨੂੰ ਪੜ੍ਹਾਈ ਦੀ ਹੁਣ ਲੋੜ ਹੈ ਅਤੇ ਹੀ ਮੇਰੇ ਮਾਪੇ ਮੇਰੇ ਕੁਝ ਲਗਦੇ ਹਨ।"

ਉਪਰੋਕਤ ਕਹਾਣੀ ਸੁਣਨ ਤੋਂ ਬਾਅਦ ਮੈਂ ਸ਼ਸ਼ੋਪੰਜ ਵਿੱਚ ਪੈ ਗਿਆ ਕਿ ਇਹ ਕੇਸ ਸੁਸਾਇਟੀ ਦੇ ਦਾਇਰੇ ਦਾ ਨਹੀਂ ਹੈ। ਪਰ ਮੈਂ ਬੜੀ ਆਸ ਲੈ ਕੇ ਆਏ ਆਦਮੀਆਂ ਨੂੰ ਜਵਾਬ ਵੀ ਨਾ ਦੇ ਸਕਿਆ। ਗੱਲਬਾਤ ਕਰਨ ਤੇ ਪਤਾ ਲੱਗਿਆ ਕਿ ਇਹ ਆਦਮੀ ਡਾਕਟਰ ਹਨ। ਮੈਂ ਹੋਰ ਵੀ ਹੈਰਾਨ ਹੋ ਗਿਆ। ਕੁਝ ਸਮਾਂ ਸੋਚਣ ਤੋਂ ਬਾਅਦ ਮੈਂ ਘਰ ਆਏ ਮਹਿਮਾਨਾਂ ਨੂੰ ਕਿਹਾ ਕਿ ਅਜਿਹਾ ਅਨੋਖੀ ਕਿਸਮ ਦਾ ਕੇਸ ਸਾਡੇ ਕੋਲ ਪਹਿਲੀ ਵਾਰ ਹੀ ਆਇਆ ਹੈ, ਪਰ ਫਿਰ ਵੀ ਅਸੀਂ ਇਸਨੂੰ ਸੁਲਝਾਉਣ ਲਈ ਯਤਨ ਜ਼ਰੂਰ ਕਰਾਂਗੇ। ਮੈਂ ਡਾਕਟਰ ਸਾਹਿਬਾਨ ਨੂੰ ਕਿਹਾ ਕਿ ਤੁਸੀ ਸਾਨੂੰ ਘਰ ਜਾ ਕੇ ਇਸ ਤਰ੍ਹਾਂ ਪੇਸ਼ ਕਰਨਾ ਹੈ ਕਿ ਅਸੀਂ ਅਧਿਆਤਮਵਾਦ ਨਾਲ ਸਬੰਧਿਤ ਵਿਸ਼ੇ ਤੇ ਪੀ. ਐਚ. ਡੀ. ਕਰਨ ਲਈ ਥੀਸਿਸ ਲਿਖ ਰਹੇ ਹਾਂ। ਇਸ ਲਈ ਅਜਿਹੇ ਲੋਕਾਂ ਨਾਲ ਮੁਲਾਕਾਤਾਂ ਕਰ ਰਹੇ ਹਾਂ ਜਿਹੜੇ ਲੋਕ ਭਗਤੀ ਕਰਕੇ "ਬਹੁਤ ਪਹੁੰਚੇ" ਹੋਏ ਹਨ। ਮੈਂ, ਸੁਸਾਇਟੀ ਦੇ ਆਗੂ ਡਾ. ਮੋਹਨ ਸਿੰਘ ਨੂੰ ਨਾਲ ਲੈ ਕੇ ਸਬੰਧਿਤ ਘਰ ਪਹੁੰਚਿਆ। ਚਾਹ-ਪਾਣੀ ਪੀਣ ਤੋਂ ਬਾਅਦ ਤਹਿਸ਼ੁਦਾ ਪ੍ਰੋਗਰਾਮ ਅਨੁਸਾਰ ਸਬੰਧਿਤ ਮਾਨਸਿਕ ਰੋਗੀ ਲੜਕੀ ਨਾਲ ਸਾਡੀ ਜਾਣ ਪਹਿਚਾਣ ਕਰਵਾਈ। ਅਸੀ ਬਾਕੀ ਪਰਿਵਾਰ ਮੈਂਬਰਾਂ ਨੂੰ ਇਸ਼ਾਰੇ ਨਾਲ ਕਮਰੇ 'ਚੋਂ ਬਾਹਰ ਜਾਣ ਲਈ ਕਿਹਾ ਅਤੇ ਲੜਕੀ ਦੀ ਮਾਤਾ ਤੋਂ ਪਿਛਲੀ ਸਾਰੀ ਕਹਾਣੀ ਅਸੀਂ ਪਹਿਲਾਂ ਹੀ ਸੁਣ ਲਈ ਸੀ।

ਅਸੀਂ ਪ੍ਰਸ਼ਨੋਤਰੀ ਸ਼ੈਲੀ ਰਾਹੀਂ ਲੜਕੀ ਨਾਲ ਬਾਤਚੀਤ ਸ਼ੁਰੂ ਕੀਤੀ। ਪਰ ਕੁੜੀ ਕਾਫੀ ਹੁਸ਼ਿਆਰ ਸੀ। ਉਹ ਸਾਡੇ ਇੱਕ ਸਵਾਲ ਦੇ ਕਈ ਜਵਾਬ ਦੇ ਕੇ, ਉਲਟਾ ਸਾਨੂੰ ਸਵਾਲ ਕਰਦੀ ਕਿ ਤੁਸੀਂ ਇਸ ਮੁਲਾਕਾਤ ਲਈ ਮੈਨੂੰ ਹੀ ਕਿਉਂ ਚੁਣਿਆ ? ਅਸੀਂ ਆਪਣੇ ਜਵਾਬ ਰਾਹੀਂ ਉਸਦੀ ਸੰਤੁਸ਼ਟੀ ਕਰਵਾਈ। ਫਿਰ ਅਗਲੇ ਦਿਨ ਸਾਡੀ ਤਰਕਸ਼ੀਲ ਲਹਿਰ ਦੇ ਹਮਦਰਦ ਅਤੇ ਧਾਰਮਕ ਫਿਲਾਸਫ਼ੀ ਦੇ ਮਾਹਰ ਸਾਥੀ ਨਰਿੰਦਰਪਾਲ ਨੂੰ ਮੈਂ ਨਾਲ ਲੈ ਕੇ ਉਨ੍ਹਾਂ ਦੇ ਘਰ ਗਿਆ। ਗੱਲਬਾਤ ਦਾ ਸਿਲਸਿਲਾ ਪਹਿਲਾਂ ਵਾਂਗ ਹੀ ਸ਼ੁਰੂ ਹੋ ਗਿਆ। ਇਸ ਵਾਰ ਪਹਿਲਾਂ ਨਾਲੋਂ ਫਰਕ ਇਹ ਸੀ ਕਿ ਇਸ ਵਾਰ ਪਾਣੀ ਵਗੈਰਾ ਸਾਨੂੰ ਲੜਕੀ ਨੇ ਹੀ ਪਿਆਇਆ ਜੋ ਕਿ ਪਹਿਲਾਂ ਸਾਡੇ ਨਾਲ ਗੱਲ ਕਰਨ ਲਈ ਵੀ ਤਿਆਰ ਨਹੀਂ ਸੀ। ਆਖਰ ਅਸੀ ਉਸਨੂੰ ਇਹ ਮਹਿਸੂਸ ਕਰਵਾ ਦਿੱਤਾ ਕਿ ਜੇਕਰ ਰੱਬ ਨੂੰ ਮੰਨਣ ਜਰੂਰੀ ਹੈ ਤਾਂ ਉਸ ਮਾਂ ਪਿਉ ਪ੍ਰਤੀ ਵੀ ਸਾਡੇ ਕੁਝ ਫਰਜ਼ ਹਨ। ਸਾਨੂੰ ਇਨ੍ਹਾਂ ਦੀ ਗੱਲਬਾਤ ਮੰਨਣੀ ਜਰੂਰ ਚਾਹੀਦੀ ਹੈ। ਰੱਬ ਨੂੰ ਯਾਦ ਕਰਨ ਲਈ ਸਾਰੀ ਉਮਰ ਪਈ ਹੈ, ਪਰ ਪੜ੍ਹਨ ਲਈ ਫਿਰ ਸਮਾਂ ਨਹੀਂ ਮਿਲੇਗਾ, ਜਦੋਂ ਉਮਰ ਲੰਘ ਗਈ। ਇਸ ਲੜਕੀ ਨੇ ਇਹਨਾਂ ਮੁਲਾਕਾਤਾਂ ਰਾਹੀਂ ਮਾਪਿਆਂ ਦਾ ਕਹਿਣਾ ਮੰਨਣਾ, ਪੜ੍ਹਾਈ ਕਰਨਾ ਅਤੇ ਘਰ ਰਹਿਣਾ ਮੰਨ ਲਿਆ।

ਉਸ ਨਾਲ ਕੀਤੀ ਸਾਰੀ ਗੱਲਬਾਤ ਤੋਂ ਅਸੀ ਇਸ ਸਿੱਟੇ ਤੇ ਪੁੱਜੇ ਹਾਂ ਕਿ ਸਬੰਧਿਤ ਪ੍ਰੀਵਾਰ ਦਾ ਇੱਕ ਰਿਸ਼ਤੇ ਦਾਰ ਮੁੰਡਾ ਅਮਰੀਕਾ ਸੈਰ ਕਰਨ ਲਈ ਚਲਾ ਗਿਆ। ਸਾਡੇ ਪੰਜਾਬੀ ਸੱਭਿਆਚਾਰ ਅਨੁਸਾਰ ਪਰਿਵਾਰ ਵਾਲਿਆਂ ਨੇ ਸ਼ਹਿਰ ਨੂੰ ਜਾਣ, ਖਾਣ, ਪਹਿਨਣ, ਗੱਲਬਾਤ ਆਦਿ ਵਿੱਚ ਨਵੇਂ ਆਏ ਮੁੰਡੇ ਨੂੰ ਪਹਿਲ ਦੇਣੀ ਸ਼ੁਰੂ ਕਰ ਦਿੱਤੀ। ਜਿਸ ਕਰਕੇ ਲਾਡਾਂ ਨਾਲ ਪਾਲੀ ਇਕਲੌਤੀ ਕੁੜੀ ਦੇ ਮਨ ਵਿੱਚ ਆਇਆ ਕਿ ਮੈਂ ਕੁੜੀ ਹੋਣ ਕਰਕੇ ਮੇਰੇ ਨਾਲ ਵਿਤਕਰਾ ਹੋ ਰਿਹਾ ਹੈ। ਫਿਰ ਇਸ ਕੁੜੀ ਨੇ ਘਰੋਂ ਕਦੇ ਕਦੇ ਬਾਹਰ ਰਹਿਣਾ ਸ਼ੁਰੂ ਕਰ ਦਿੱਤਾ। ਇੱਕ ਵਾਰ ਪਹਿਲਾਂ ਵੀ ਇਹ



ਲੜਕੀ ਦਿੱਲੀ ਆਈ ਤਾਂ ਲੜਕੀ ਨੂੰ ਅਨੁਮਾਨ ਸੀ ਕਿ ਮੇਰੇ ਮਾਮੇ ਮੈਨੂੰ ਬਹੁਤ ਚਾਅ ਨਾਲ ਮਿਲਣਗੇ ਪਰ ਇਸ ਲੜਕੀ ਦਾ ਪੱਛਮੀ ਪਹਿਰਾਵਾ ਦੇਖ ਕੇ ਉਨ੍ਹਾਂ (ਕੁੜੀ ਦੀ ਤਵੱਕੋ ਦੇ ਉਲਟ) ਨੇ ਬਹੁਤਾ ਚਾਅ ਨਾ ਕੀਤਾ। ਇਸ ਘਟਨਾ ਨੇ ਵੀ ਲੜਕੀ ਦੀ ਇਸ ਧਾਰਨਾ ਨੂੰ ਹੋਰ ਪਰਪੱਕ ਕੀਤਾ ਕਿ ਮੇਰੇ ਨਾਲ ਕੁੜੀ ਹੋਣ ਕਰਕੇ ਵਿਤਕਰਾ ਹੋ ਰਿਹਾ ਹੈ। ਫਿਰ ਇਸ ਲੜਕੀ ਨੇ ਵਾਪਸ ਅਮਰੀਕਾ ਜਾ ਕੇ ਪੜ੍ਹਾਈ ਵੀ ਬੰਦ ਕਰ ਦਿੱਤੀ ਅਤੇ ਇੱਕ ਧਾਰਮਿਕ ਬਾਬੇ ਦੇ ਡੇਰੇ ਤੇ ਜਾਣ ਲੱਗ ਪਈ। ਬਸ ਫਿਰ ਕੀ ਸੀ, ਦਿਨ ਰਾਤ, ਨਾਮ ਜਪਦੀ ਰਹਿੰਦੀ ਅਤੇ ਘਰ ਆਉਣਾ ਵੀ ਬੰਦ ਕਰ ਦਿੱਤਾ। ਗੱਲ ਕੀ ਇਸ ਜ਼ਿੰਦਗੀ ਤੋਂ ਨਿਰਾਸ਼ ਹੋ ਗਈ ਜਿਸ ਜ਼ਿੰਦਗੀ ਨੇ ਉਸ ਨੂੰ ਸਮਝਿਆ ਹੀ ਨਹੀਂ ਸੀ, ਪੂਰਾ ਪਿਆਰ ਹੀ ਨਹੀਂ ਦਿੱਤਾ। ਜਦੋਂ ਇਹ ਧਾਰਮਿਕ ਬਾਬਾ ਪੰਜਾਬ ਆਉਂਦਾ, ਤਾਂ ਇਹ ਕੁੜੀ ਵੀ ਬਾਬੇ ਦੇ ਨਾਲ ਹੀ ਪੰਜਾਬ ਆਉਂਦੀ ਤੇ ਬਾਬੇ ਦੇ ਡੇਰੇ ਤੇ ਹੀ ਰਹਿੰਦੀ।

ਪਰ ਹੁਣ ਸਾਨੂੰ ਆਪਣੀ ਇਸ ਪ੍ਰਾਪਤੀ 'ਤੇ ਮਾਣ ਹੈ ਕਿ ਇਹ ਲੜਕੀ ਦੁਬਾਰਾ ਜ਼ਿੰਦਗੀ ਨੂੰ ਜਿਉਣ ਲੱਗ ਪਈ ਹੈ। ਲੜਕੀ ਹੁਣ ਰੂਸ ਵਿੱਚ M.B.B.S. ਕਰ ਰਹੀ ਹੈ ਅਤੇ ਮਾਪਿਆਂ ਦੇ ਕਹਿਣੇ ਵਿੱਚ ਹੈ। ਇਸ ਕੇਸ ਰਾਹੀਂ ਸਾਨੂੰ ਨਵਾਂ ਤਜਰਬਾ ਹੋਇਆ ਕਿ ਕਿਸੇ ਨੂੰ 'ਸਵਰਗਾਂ' ਤੋਂ ਮੋੜ ਕੇ ਧਰਤੀ ਤੇ ਵਾਪਸ ਲਿਆਂਦਾ ਜਾ ਸਕਦਾ ਹੈ। ਭਾਵੇਂ ਸੁਸਾਇਟੀ ਇਹ ਸਮਝਦੀ ਹੈ ਕਿ ਸਵਰਗ ਨਰਕ ਕਾਲਪਨਿਕ ਸ਼ਬਦ ਹਨ ਜੋ ਕਿ ਅਧਿਆਤਮਵਾਦੀ ਫਲਸਫ਼ੇ ਦੀ ਉਮਰ ਨੂੰ ਲੰਬੀ ਕਰਨ ਵਿੱਚ ਅਹਿਮ ਰੋਲ ਅਦਾ ਕਰ ਰਹੇ ਸਨ। ਪਰ ਜਦੋਂ ਅਜਿਹੇ ਪ੍ਰਭਾਵਿਤ ਵਿਅਕਤੀ ਨੂੰ ਠੀਕ ਕਰਨਾ ਹੋਵੇ ਤਾਂ ਉਸਨੂੰ ਉਸ ਦੀ 'ਭਾਸ਼ਾ' ਵਿੱਚ ਸਮਝਾ ਕੇ ਹੀ ਉਸ ਪ੍ਰਭਾਵ ਤੋਂ ਮੁਕਤ ਕੀਤਾ ਜਾ ਸਕਦਾ ਹੈ।

**(ਸਫਾ 31 ਦੀ ਬਾਕੀ)**

ਜਿਸ ਨੇ ਦੇਸ਼ ਦੇ ਲੋਕਾਂ ਨੂੰ ਆਜ਼ਾਦੀ ਦਵਾਉਣ ਲਈਆਪਣੀ ਜਾਨ ਦੀ ਕੁਰਬਾਨੀ ਦਿੱਤੀ।

ਤਰਕ ਦੀ ਕਸੌਟੀ 'ਤੇ ਪਰਖੀਏ ਤਾਂ ਰੱਬ ਹੁਣ ਸਾਡਾ ਚੰਗਾ ਆਗੂ ਨਹੀਂ ਰਿਹਾ। ਪੁਰਾਣੇ ਸਮੇਂ ਵਿੱਚ ਮਨੁੱਖ ਨੂੰ ਰੱਬ ਦੀ ਲੋੜ ਸੀ ਕਿਉਂਕਿ ਉਸ ਨੂੰ ਕੁਦਰਤ 'ਚ ਵਾਪਰਦੀਆਂ ਘਟਨਾਵਾਂ ਬਾਰੇ ਕੋਈ ਜਾਣਕਾਰੀ ਨਹੀਂ ਸੀ ਜਿਸ ਕਰਕੇ ਉਸ ਨੇ ਰੱਬ ਦੀ ਕਲਪਨਾ ਕਰ ਲਈ ਅਤੇ ਸਾਰੀਆਂ ਕੁਦਰਤੀ ਘਟਨਾਵਾਂ ਦਾ ਚਾਲਕ ਉਸ ਨੂੰ ਮੰਨ ਲਿਆ। ਪਰ ਹੁਣ ਸਾਇੰਸ ਨੇ ਸਭ ਕੁਝ ਸਾਫ਼ ਕਰ ਦਿੱਤਾ ਹੈ। ਹੁਣ ਸਾਨੂੰ ਰੱਬ ਦੀ ਲੋੜ ਦੀ ਲੋੜ ਨਹੀ ਰਹੀ। ਇਸ ਲਈ ਹੁਣ ਸਾਨੂੰ ਰੱਬ (ਜਿਸ ਦੀ ਹੋਂਦ ਨਹੀਂ) ਦਾ ਭਾਰ ਆਪਣੇ ਸਿਰਾਂ ਤੋਂ ਉਤਾਰ ਦੇਣਾ ਚਾਹੀਦਾ ਹੈ।

ਡਾ. ਨਰਿੰਦਰ ਸਿੰਘ ਕਪੂਰ ਨੇ ਕਿਹਾ ਹੈ, "ਰੱਬ ਵਿੱਚ ਵਿਸ਼ਵਾਸ ਤਾਂ ਲਾਪਰਵਾਹੀ ਨਾਲ ਵੀ ਕੀਤਾ ਜਾ ਸਕਦਾ ਹੈ ਪਰ ਉਸ ਤੋਂ ਮੁਨਕਰ ਹੋਣ ਲਈ ਅਤਿਅੰਤ ਡੂੰਘੀ ਅਤੇ ਵਿਸ਼ਾਲ ਜ਼ਿੰਮੇਵਾਰੀ ਦੀ ਭਾਵਨਾ ਦਾ ਪ੍ਰਗਟਾਵਾ ਕਰਨਾ ਪਵੇਗਾ।" ਇਸ ਲਈ ਹੁਣ ਸਾਨੂੰ ਆਪਣੇ ਪੈਰਾਂ ਤੇ ਖੜ੍ਹਨ ਲਈ ਇਸ ਜ਼ਿੰਮੇਵਾਰੀ ਦਾ ਪ੍ਰਗਟਾਵਾ ਕਰਨਾ ਹੀ ਪਵੇਗਾ। ਸਾਨੂੰ ਆਪਣੇ ਦਿਮਾਗਾਂ 'ਚੋਂ ਪੁਰਾਣੇ ਅਣਲੋੜੀਂਦੇ ਵਿਚਾਰ ਕੱਢਣੇ ਪੈਣਗੇ। ਹੁਣ ਅਸੀਂ 21ਵੀ ਸਦੀ ਵਿੱਚ ਦਾਖਲ ਹੋਣ ਵਾਲੇ ਹਾਂ ਅਤੇ 21ਵੀਂ ਸਦੀ ਵਿੱਚ ਅਣਵਰਤੇ ਜੰਗਾਲੇ ਦਿਮਾਗਾਂ ਲਈ ਕੋਈ ਥਾਂ ਨਹੀਂ।

ਰੱਬ ਦਾ ਭਾਰ ਆਪਣੇ ਮੋਢਿਆਂ ਤੋਂ ਉਤਾਰ ਦਿਓ। ਇਸ ਧਰਤੀ ਨੂੰ ਸੋਹਣੀ ਬਣਾਉਣ ਦੀ ਸੋਚੋ। ਪਿਆਰ ਵਧਾਉਣ ਅਤੇ ਨਫ਼ਰਤਾਂ ਘਟਾਉਣ ਦੀ ਸੋਚੋ। ਜਾਤਾਂ, ਧਰਮਾਂ, ਵਹਿਮਾਂ ਭਰਮਾਂ, ਰੰਗ, ਨਸਲ ਤੋਂ ਉਪਰ ਉਠ ਕੇ ਮਨੁੱਖਤਾ ਬਾਰੇ ਸੋਚੋ। ਜੇ ਸਾਨੂੰ ਕਿਸੇ ਧਰਮ ਦੀ ਲੋੜ ਹੈ ਤਾਂ ਉਹ 'ਮਨੁੱਖਤਾ' ਹੈ ਅਤੇ ਜੇ ਕਿਸੇ ਰੱਬ ਦੀ ਲੋੜ ਹੈ ਤਾਂ ਉਹ 'ਵਿਗਿਆਨ' ਹੈ।

## ਗੀਤ

ਥੰਮ੍ਹ ਲਵੋ ਤਿਰਸ਼ੂਲਾਂ ਨੂੰ ਤੇ ਮੋੜ ਲਵੋ ਕਿਰਪਾਨਾਂ ਨੂੰ,
ਹਿੰਦੂ, ਸਿੱਖੋ, ਮੋਮਨੋ, ਜੀਣ ਦਿਓ ਇਨਸਾਨਾਂ ਨੂੰ।
ਵੰਡ ਨਾ ਹੋਵਣ ਧੁਪਾਂ-ਛਾਵਾਂ ਲੀਕ ਫਿਰੇ ਨਾ ਪਾਣੀਆਂ 'ਤੇ
ਆਪਣੇ ਹੱਥੀਂ ਜ਼ਹਿਰ ਦੇ ਲੇਬਲ ਕਿਉਂ ਲਾਉਂਦੇ ਹੋ ਵਾਣੀਆਂ ਤੇ
ਨਾ ਦੇਵੋ! ਨਾ ਦੇਵੋ ਯਾਰੋ!! ਅੱਗ ਦੇ ਹਰਫ਼, ਜ਼ੁਬਾਨਾਂ ਨੂੰ
ਹਿੰਦੂ ! -------------------।
ਨਾ ਹੀ ਸੂਰ ਦਾ ਗੋਸ਼ਤ, ਨਾ ਹੀ ਗਾਂ ਦੀ ਚਰਬੀ ਲੜਦੀ ਹੈ।
ਨਿੱਜ-ਸੁਆਰਥ ਲੜਦੇ ਨੇ ਜਾਂ ਭੁੱਖ ਚੌਧਰ ਦੀ ਲੜਦੀ ਹੈ।
ਨਾ ਛੇੜੋ ਗੱਲ ਜਹਾਦਾਂ ਦੀ ਤੇ ਛੱਡੋ ਦੀਨ-ਇਮਾਨਾਂ ਨੂੰ।
ਹਿੰਦੂ ! -------------------।
ਜੰਞੂ-ਬੋਦੀ ਲਾਹ ਕਿਸੇ ਅਣਖ ਵੰਗਾਰੀ ਜਾਂਦੀ ਹੈ। ਦਾੜ੍ਹੀ ਮੁੱਛਾਂ
ਮੁੰਨ ਹੁੰਦੇ, ਦਸਤਾਰ ਉਤਾਰੀ ਜਾਂਦੀ ਹੈ।
ਫਿਰਕੂ ਨਾਗ ਨਿਗਲਦਾ ਹੈ, ਫਿਰ ਕੁਲ ਬੇਦੋਸ਼ੀਆਂ ਜਾਨਾਂ ਨੂੰ
ਹਿੰਦੂ ! -------------------।
ਖ਼ੂਨ ਅਜਾਈ ਡੋਲ੍ਹਕੇ ਤੇ ਮਨੁੱਖਤਾ ਦੇ ਨਕਸ਼ ਵਿਗਾੜੋ ਨਾ।
ਗੱਲ ਜੇ ਹੱਕ ਦੀ ਕਰਨੀ ਕੋਈ ਫਿਰਕੂ-ਰੰਗਤ ਚਾੜ੍ਹੋ ਨਾ।
ਵਰਤੋ ਨਾ ਤਬਾਹੀ ਦੇ ਲਈ ਪੈਗੰਬਰਾਂ-ਭਗਵਾਨਾਂ ਨੂੰ।
ਹਿੰਦੂ ! -------------------।

# ਲਾਈਫ਼ ਮੈਂਬਰਸ਼ਿਪ

392. ਮਾਸਟਰ ਨਰੇਸ਼ S/o ਡਾ. ਦਿਲਬਾਗ ਰਾਏ, ਪਿੰਡ : ਭੰਮੀਆ, ਤਹਿ : ਗੜ੍ਹਸ਼ੰਕਰ, ਜ਼ਿਲ੍ਹਾ : ਹੁਸ਼ਿਆਰਪੁਰ
393. ਸੂਰਜ ਸ਼ਰਮਾ C/o ਸ਼ਰਮਾ ਬੇਕਰਜ਼, 2528/2A, ਗਲੀ ਨੰ: - 1, ਵਿਸ਼ਵਕਰਮਾ ਟਾਊਨ, ਧੂਰੀ ਲਾਈਨ, ਲੁਧਿਆਣਾ
394. Dr. C. D. Sidhu, ILA Apartments(104), B-7, Vasundhara Enclave, New Delhi-110096
395. ਸ੍ਰੀ ਸੁਰਿੰਦਰ ਸਿੰਘ C/o ਜੰਟਾ ਕਿਚਨ ਸੈਂਟਰ, A.D. ਹਲਵਾਰਾ, ਜ਼ਿਲ੍ਹਾ – ਲੁਧਿਆਣਾ।
396. ਸ੍ਰੀ ਗੁਰਤੇਜ ਸੰਧੂ, ਗਾਰਡਨ ਕਾਲੋਨੀ, ਬੂੜਾ ਗੁਜਰ ਰੋਡ, ਮੁਕਤਸਰ।
397. ਸ੍ਰੀ ਬੁੱਧ ਰਾਮ C/o ਬਾਬੂ ਰਾਮ ਬੁੱਧ ਰਾਮ ਆੜ੍ਹਤੀ, ਖਨੌਰੀ ਮੰਡੀ, ਸੰਗਰੂਰ – 148021.
398. ਸ੍ਰੀ ਚਮਨ ਲਾਲ ਵਸੀਕਾ ਨਵੀਸ, ਤਹਿਸੀਲ ਕੰਪਲੈਕਸ, ਬਲਾਚੌਰ, ਜ਼ਿਲ੍ਹਾ : ਹੁਸ਼ਿਆਰਪੁਰ।
399. ਸ੍ਰੀ ਵਿਰਸਾ ਸਿੰਘ ਬਰਾੜ, VPO ਜੰਡਾਵਾਲਾ, ਨੇੜੇ ਨਥਾਣਾ, ਜ਼ਿਲ੍ਹਾ – ਬਠਿੰਡਾ।
400. ਸੁਰਿੰਦਰ ਸਿੰਘ H/o ਮਨਜੀਤ ਕੌਰ, ਗੁਰੂਨਾਨਕ ਕਾਲੋਨੀ, ਮਕਾਨ ਨੰ: 1709, ਗਲੀ ਨੰ : 17, ਗਿੱਲ ਰੋਡ, ਲੁਧਿਆਣਾ
401. ਮਾ. ਗੁਰਦਿਆਲ ਸਿੰਘ, ਪਿੰਡ –ਡੌਲਾ, ਡਾਕ. – ਟਿੱਬਾ, ਤਹਿ : ਸੁਲਤਾਨਪੁਰ, ਜ਼ਿਲ੍ਹਾ – ਕਪੂਰਥਲਾ।
402. ਹਰਭਜਨ ਸਿੰਘ S/o ਸ੍ਰੀ ਸੁੱਚਾ ਸਿੰਘ ਜੰਡੀ, ਮਕਾਨ ਨੰ. 1006/7, ਰਾਣਾ ਨਿਵਾਸ, ਲਾਇਲਪੁਰ ਬਸਤੀ, ਅੰਬਾਲਾ।
403. ਸ੍ਰੀ ਰਾਜਵਿੰਦਰ ਸਿੰਘ ਮਾਂਗਟ, ਸਰਪੰਚ, ਗ੍ਰਾਮ ਪੰਚਾਇਤ ਬੇਗੋਵਾਲ, ਤਹਿ : ਪਾਇਲ, ਜ਼ਿਲ੍ਹਾ : ਲੁਧਿਆਣਾ।
404. ਮੁੱਖ ਅਧਿਆਪਕ, ਦਸ਼ਮੇਸ਼ ਪਬਲਿਕ ਸਕੂਲ, ਸਿਵਲ ਸਟੇਸ਼ਨ, ਬਠਿੰਡਾ।
405. ਸ੍ਰੀ ਕੇਵਲ ਗੋਇਲ C/o ਬ੍ਰਿਜ ਲਾਲ, ਪਵਨ ਕੁਮਾਰ, VPO ਰਾਮਾ, ਜ਼ਿਲ੍ਹਾ : ਬਠਿੰਡਾ।
406. ਸ੍ਰੀ ਮਨਜੀਤ ਸਿੰਘ ਪੱਤਰਕਾਰ, VPO ਚੰਬਾ ਕਲਾਂ, ਤਹਿ : ਤਰਨਤਾਰਨ, ਜ਼ਿਲ੍ਹਾ : ਅੰਮ੍ਰਿਤਸਰ।
407. ਸ੍ਰੀ ਦਰਸ਼ਨ ਸਿੰਘ S/o ਸ੍ਰੀ ਹਰਚੰਦ ਸਿੰਘ, ਪਿੰਡ ਤੇ ਡਾਕ : ਜੀਂਦਲਪੁਰ, Via–ਨਾਭਾ, ਜ਼ਿਲ੍ਹਾ : ਪਟਿਆਲਾ।
408. ਡਾ. ਬੀ. ਐਸ. ਸਿੱਧੂ, 2-A, ਫੇਜ਼-V, ਬਿਊਟੀ ਐਵੀਨਿਊ, ਅੰਮ੍ਰਿਤਸਰ।

## ਸਹਾਇਤਾ

1. ਰਾਜ ਅਤੇ ਬੱਲ, ਪਿੰਡ ਢੇਰੀਆਂ (ਸ਼ਾਹਕੋਟ) ਵੱਲੋਂ ਆਪਣੇ ਵਿਆਹ ਦੀ ਖੁਸ਼ੀ ਵਿੱਚ — 100 /-
2. ਸ੍ਰੀ ਆਤਮਾ ਸਿੰਘ ਰੱਤੋਕੇ ਤੇ ਰਾਜਿੰਦਰ ਕੌਰ ਵੱਲੋਂ ਆਪਣੇ ਘਰ ਲੜਕੀ ਪੈਦਾ ਹੋਣ ਦੀ ਖੁਸ਼ੀ ਵਿੱਚ — 100 /-
3. ਸ੍ਰੀ ਹਰਭਜਨ ਸਿੰਘ, H.No. -1006/7, ਲਾਇਲਪੁਰ ਬਸਤੀ, ਅੰਬਾਲਾ ਸ਼ਹਿਰ — 100 /-
4. ਮਾ. ਸੁੱਚਾ ਸਿੰਘ, ਪਿੰਡ ਸਤੋਵਾਲ, ਡਾਕ. : ਬਸਤੀ ਜੋਧੇਵਾਲ, ਜ਼ਿਲ੍ਹਾ ਲੁਧਿਆਣਾ — 200 /-
5. ਸ੍ਰੀ ਅਜਮੇਰ ਸਿੰਘ ਅਕਲੀਆਂ ਵਲੋਂ ਆਪਣੀ ਲੜਕੀ ਇਸ਼ਟਪਾਲ ਕੌਰ ਦੇ ਜਨਮ ਦੀ ਖੁਸ਼ੀ ਵਿੱਚ — 100 /-
6. ਡਾ. ਅਵਤਾਰ ਸਿੰਘ, VPO ਗੁੱਜਰਵਾਲ (ਲੁਧਿਆਣਾ) ਵੱਲੋਂ — 100 /-
7. ਮਾਸਟਰ ਮੇਹਰ ਚੰਦ ਬਾਹੀਆ, ਰਾਮਪੁਰਾ ਫੂਲ ਵੱਲੋਂ ਆਪਣੇ ਪੋਤਰੇ ਦੇ ਜਨਮ ਦੀ ਖੁਸ਼ੀ ਵਿੱਚ — 100 /-

*ਕਾਵਿ-ਵਿਅੰਗ :*

ਹੀਰ ਆਖਦੀ ਰਾਂਝਿਆ ਸਾਧ ਹੋ ਜਾ
ਵਿਹਲਾ ਐਸ਼ ਦੀ ਫੱਕੀ ਉਡਾਈ ਜਾਈ।
ਕੰਮ ਕਰਨ ਦੀ ਰਹੇ ਨਾ ਲੋੜ ਕੋਈ,
ਬੈਠਾ ਠੰਡ ਤੇ ਖੀਰਾਂ ਖਾਈ ਜਾਈ ।
ਕਿਸੇ ਨੂੰ ਦੁੱਧ ਦੇਈਂ ਕਿਸੇ ਨੂੰ ਪੁੱਤ ਦੇਈਂ
ਕਿਸੇ ਨੂੰ ਮੁਕਦਮੇ 'ਚੋਂ ਬਰੀ ਕਰਾਈ ਜਾਈ।

ਕਰੇ ਸ਼ੱਕ ਭੋਰਾ ਜੇ ਕੋਈ,
ਨਾਲ ਲਗਦੇ ਹੀ ਗੱਡੀ ਚੜ੍ਹਾਈ ਜਾਈ।
'ਰੱਬ' ਦੀਆਂ ਸਿਫਤਾਂ ਦੇ ਪੁਲ ਬੰਨੀ,
ਪੈਸਾ ਲੋਕਾਂ ਦਾ, ਲੰਗਰ ਆਪਣੇ ਨਾਂ ਚਲਾਈ ਜਾਈ
'ਰਸੂਲਪੁਰੀ' ਦੁਨੀਆਂ ਲੁੱਟਣ ਖੁਣੋਂ ਬੈਠੀ,
ਨਾਮ ਧਰਮ ਦੇ ਤੇ ਲੁੱਟ ਮਚਾਈ ਜਾਈ।

***ਇਕਬਾਲ 'ਤਰਕਸ਼ੀਲ***



# ਸ਼ੰਕਾ ਨਵਿਰਤੀ

**? ਕੀ ਵਿਅਕਤੀ ਮੌਤ ਤੋਂ ਬਾਅਦ ਸਵਾਹ ਉਪਰ ਬੱਠਲ ਜਾਂ ਝਾਰਨੇ ਨੂੰ ਸਾਰੀ ਰਾਤ ਮੂਧਾ ਮਾਰਕੇ ਰੱਖਣ ਤੋਂ ਬਾਅਦ ਸਵੇਰੇ ਸਵਾਹ ਉਪਰ ਕੋਈ ਪੈੜ ਜਾਂ ਨਿਸ਼ਾਨ ਬਣਦਾ ਹੈ ?**

***ਗੁਰਮੇਲ ਅਤੇ ਜਸਵਿੰਦਰ, ਬਠਿੰਡਾ***

ਨਵਿਰਤੀ - 'ਮਨੁੱਖ ਮਰਕੇ ਕਿੱਥੇ ਚਲਿਆ ਜਾਂਦਾ ਹੈ' 'ਮਨੁੱਖ ਕਿੱਥੋਂ ਆਉਂਦਾ ਹੈ' ਆਦਿ ਪ੍ਰਸ਼ਨ ਅਕਸਰ ਮਨੁੱਖ ਨੂੰ ਸਤਾਉਂਦੇ ਰਹਿੰਦੇ ਹਨ। ਮਨੁੱਖੀ ਗਿਆਨ ਦੀ ਸੀਮਤਾਈ ਕਾਰਨ ਇਨ੍ਹਾਂ ਪ੍ਰਸ਼ਨਾਂ ਦੇ ਅਟਕਲਪੱਚੂ ਕਲਪਨਾ ਨਾਲ ਜੁਆਬ ਸੋਚੇ ਜਾਂਦੇ ਸਨ। ਜੀਵ ਵਿਕਾਸ ਦੇ ਵਿਗਿਆਨਕ ਸਿਧਾਂਤ ਤੋਂ ਅਣਜਾਣ ਮਨੁੱਖਾਂ ਨੇ ਮਨੁੱਖ ਅਤੇ ਹੋਰ ਜਾਨਵਰਾਂ ਦੇ ਪੈਦਾ ਹੋਣ ਬਾਰੇ ਪੁਨਰਜਨਮ ਦਾ ਸਿਧਾਂਤ ਘੜਿਆ। ਕਿਸੇ ਵਿਅਕਤੀ ਦੀ ਮੌਤ ਤੋਂ ਬਾਅਦ ਉਹ ਕਿਸ ਜਨਮ ਵਿੱਚ ਪਵੇਗਾ, ਇਸਨੂੰ ਜਾਣਨ ਲਈ ਤੁਹਾਡੀ ਪੁੱਛੀ ਰਸਮ ਉਪਰੋਕਤ ਕਲਪਨਾ ਤਹਿਤ ਹੀ ਕੀਤੀ ਜਾਂਦੀ ਹੈ। ਤਰਕਸ਼ੀਲ ਵਿਗਿਆਨਕ ਸੋਚਣੀ ਅਨੁਸਾਰ ਪੁਨਰ ਜਨਮ ਦੀ ਹੋਂਦ ਹੀ ਨਹੀਂ ਹੈ ਇਸ ਕਾਰਨ ਇਹ ਰਸਮ ਫਜ਼ੂਲ ਦਾ ਵਹਿਮ ਹੈ। ਜਿਥੋਂ ਤੱਕ ਸਬੰਧ ਹੈ ਸਾਫ਼ ਵਿਛਾਈ ਸੁਆਹ ਜਾਂ ਰੇਤ ਉਪਰ ਪੈੜਾਂ ਆਉਣ ਦਾ ਹੈ। ਅਸਲ ਵਿੱਚ ਸਾਰੀ ਰਾਤ ਤੋਂ ਬਾਅਦ ਬੱਠਲ ਮੂਧਾ ਵੱਜਣ ਦੀ ਹਵਾ ਨਾਲ ਜਾਂ ਕਿਸੇ ਛੋਟੇ ਕੀੜੇ ਮਕੌੜੇ ਦੇ ਚੱਲਣ ਜਾਂ ਅਜਿਹੇ ਹੀ ਕਿਸੇ ਹੋਰ ਭੌਤਿਕ ਕਾਰਨ ਕਰਕੇ ਸੁਆਹ 'ਤੇ ਕਈ ਵਾਰ ਅਸਪਸ਼ਟ ਜਿਹੀਆਂ ਲਕੀਰਾਂ ਬਣ ਜਾਂਦੀਆਂ ਹਨ। ਇਨ੍ਹਾਂ ਸ਼ਕਲਾਂ ਨੂੰ ਮ੍ਰਿਤਕ ਦੇ ਘਰ ਦੇ ਆਪੋ ਆਪਣੀ ਕਲਪਨਾ ਅਨੁਸਾਰ ਅਰਥ ਦੇ ਲੈਂਦੇ ਹਨ ਅਤੇ ਸਭ ਤੋਂ ਖ਼ੂਬਸੂਰਤ ਗੱਲ ਇਹ ਹੈ ਕਿ ਜੇ ਕੋਈ ਵੀ ਨਿਸ਼ਾਨ ਨਾ ਲੱਭੇ ਤਾਂ ਵਿਅਕਤੀ ਦੇ ਮੁਕਤ ਹੋ ਜਾਣ ਦਾ ਐਲਾਨ ਕਰ ਦਿੱਤਾ ਜਾਂਦਾ ਹੈ। ਮ੍ਰਿਤਕ ਦੇ ਘਰਦਿਆਂ ਦੀ ਇੱਛਾ ਹੁੰਦੀ ਹੈ ਕਿ ਜੇ ਪੁਨਰ-ਜਨਮ ਹੈ ਤਾਂ ਸਾਡਾ ਵੱਡਾ ਵਡੇਰਾ ਜਾਂ ਤਾਂ ਇਨਸਾਨੀ ਜੂਨ ਵਿੱਚ ਆਵੇ ਜਾਂ ਫਿਰ 'ਮੁਕਤ' ਹੋ ਜਾਵੇ। ਇਸੇ ਕਰਕੇ ਅਕਸਰ ਬੱਚੇ ਦੇ ਪੈਰ ਦੀ ਗੱਲ ਕੀਤੀ ਜਾਂਦੀ ਹੈ। ਕਈ ਵਾਰ ਜ਼ਿੰਦਗੀ ਵਿੱਚ ਆਪਣੇ ਹੀ ਘਰਦਿਆਂ ਨੂੰ ਤੰਗ ਕਰਨ ਵਾਲੇ ਮਰੇ ਵਿਅਕਤੀ ਬਾਰੇ ਬੜੀਆਂ ਵਿਰੋਧੀ ਕਲਪਨਾਵਾਂ ਕੀਤੀਆਂ ਜਾਂਦੀਆਂ ਹਨ। ਕੰਜੂਸ ਸਹੁਰੇ ਬਾਰੇ ਨੂੰਹਾਂ ਨੂੰ 'ਸੱਪ ਦੀ ਲੀਕ' ਦਿਖਾਈ ਦਿੰਦੀ ਹੈ ਤਾਂ ਉਹ ਹੀ ਸੁਆਹ ਤੇ ਉਸਦੇ ਪੁਤਰਾਂ ਧੀਆਂ ਨੂੰ ਪੋਤਰੇ ਦੋਹਤਰੇ ਦੇ ਪੈਰਾਂ ਵਰਗੀ ਪੈੜ ਨਜ਼ਰ ਆਉਂਦੀ ਹੈ।

ਸੋ ਸਪਸ਼ਟ ਹੋਣਾ ਚਾਹੀਦਾ ਹੈ ਕਿ ਮਨੁੱਖ ਜੀਵ ਵਿਕਾਸ ਦੇ ਸਿੱਟੇ ਵਜੋਂ ਹੋਂਦ ਵਿੱਚ ਆਇਆ ਹੈ। ਹਰ ਜਾਨਵਰ ਆਪਣੇ ਕੁਦਰਤੀ ਪ੍ਰਜਣਨ ਢੰਗ ਨਾਲ ਹੋਂਦ ਧਾਰਦਾ ਹੈ। ਮ੍ਰਿਤਕ ਪ੍ਰਾਣੀ ਦੇ ਦੁੱਖ ਵਿੱਚ ਗ੍ਰਸਤ ਪਰਿਵਾਰ ਦਾ ਦਿਲ ਟਿਕਾਉਣ ਲਈ ਇਹ ਰਸਮ ਸਹਾਇਕ ਸਿੱਧ ਹੁੰਦੀ ਹੈ। ਸੁਆਹ ਉਪਰ ਕੋਈ ਨਿਸ਼ਾਨ ਭੌਤਿਕ ਸਾਧਨ ਨਾਲ ਹੀ ਬਣਦਾ ਹੈ। ਤਜਰਬੇ ਦੇ ਤੌਰ ਤੇ ਵੈਸੇ ਹੀ ਸੁਆਹ ਉਪਰ ਬੱਠਲ ਮੂਧਾ ਮਾਰਕੇ ਰੱਖ ਦੇਵੋ। ਹਵਾ ਨਾਲ ਉਡਣ, ਨਮੀ ਸੁਕਣ, ਜਾਂ ਨਮੀ ਆਉਣ ਨਾਲ ਜਾਂ ਫਿਰ ਕਿਸੇ ਛੋਟੇ ਕੀੜੇ ਪਤੰਗੇ ਦੇ ਗੁਜ਼ਰਨ ਨਾਲ ਕੋਈ ਨਾ ਕੋਈ ਅਸਪਸ਼ਟ ਚਿੱਤਰ ਬਣ ਹੀ ਜਾਵੇਗਾ। ਜਿਸਨੂੰ ਕਲਪਨਾ ਨਾਲ ਕਿਸੇ ਜਾਣੇ ਪਛਾਣੇ ਅਕਾਰ ਵਜੋਂ ਦੇਖਿਆ ਜਾ ਸਕਦਾ ਹੈ। ਦੂਜੇ ਪਾਸੇ ਬਿਲਕੁਲ ਸਾਫ਼ ਸੁਕਾਈ ਸੁਆਹ ਨੂੰ ਬਿਲਕੁਲ ਸਮਤਲ ਸਾਫ਼ ਸੰਗਮਰਮਰੀ ਫਰਸ਼ ਇੱਕੋ ਜਿਹੀ ਵਿਛਾ ਕੇ ਉਪਰੋਂ ਸਹਿਜ ਢੱਕ ਦੇਵੇ ਅਤੇ ਆਲੇ ਦੁਆਲੇ ਚੱਕਰ ਵਿੱਚ ਕੀੜੇ ਪਤੰਗੇ ਰੋਕਣ ਲਈ ਡੀ. ਡੀ. ਟੀ. ਵਗੈਰਾ ਛਿੜਕ ਦਿਉ। ਕੋਈ ਨਿਸ਼ਾਨ ਨਹੀਂ ਬਣੇਗਾ।

**ਜੱਗ-ਬੀਤੀ**

## ਵਿਚਾਰੀ ਦੀ ਚੁੰਨੀ

***ਗੁਰਮੇਲ ਸਿੰਘ***

ਇੱਕ ਵੀਰਵਾਰ (24-7-97) ਦੀ ਗੱਲ ਹੈ ਕਿ ਸਾਡੇ ਗੁਆਂਢ ਅੱਠ-ਨੌਂ ਵਜੇ ਸਾਡੀ ਗਵਾਂਢਣ ਨੇ ਰੌਲਾ ਪਾਉਣਾ ਤੇ ਗਾਲਾਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ ਕਿ ਕੋਈ ਉਸਦੇ ਘਰ ਦੀ ਕੰਧ ਤੇ ਟੂਣਾ ਕਰ ਗਿਆ ਹੈ। ਵੇਖਣ ਤੇ ਪਤਾ ਲੱਗਾ ਕਿ ਇੱਕ ਚੁੰਨੀ ਦੇ ਪੱਲੇ ਕੁਝ ਲੌਂਗ ਲਾਚੀਆਂ ਤੇ ਕਾਲੀਆਂ ਮਿਰਚਾਂ ਬੰਨ੍ਹ ਕੇ ਕੋਈ ਉਹਨਾਂ ਦੀ ਕੰਧ ਤੇ ਰੱਖ ਗਿਆ ਹੈ। ਮੈਂ ਸੁਣਿਆ ਤਾਂ ਬਾਹਰ ਨਿਕਲਿਆਂ ਪਰ ਕੋਈ ਵੀ ਮੈਨੂੰ ਚੁੰਨੀ ਦੇ ਨੇੜੇ ਨਹੀ ਸੀ ਜਾਣ ਦਿੰਦਾ। ਉਸ ਔਰਤ ਦੀ ਸੱਸ ਡਰਦੀ ਡਰਦੀ ਉਹ ਚੁੰਨੀ ਫੜ੍ਹ ਕੇ ਬਾਹਰ ਦਬਾ ਆਈ।

ਪੰਦਰਾਂ ਵੀਹ ਮਿੰਟ ਬਾਅਦ ਸਾਡੇ ਹੀ ਪਿੰਡ ਦੀ ਇੱਕ ਹੋਰ ਔਰਤ ਉਥੇ ਆ ਗਈ। ਉਹ ਚੁੰਨੀ ਉਸ ਔਰਤ ਦੀ ਸੀ ਤੇ ਉਹ ਔਰਤ ਆਪਣੀ ਕੁੜੀ ਨੂੰ ਸਕੂਲ ਛੱਡਣ ਗਈ ਸੀ ਜਿਸ ਕਾਰਨ ਉਹ ਵਾਧੂ ਚੁੰਨੀ ਉਸ ਕੰਧ ਤੇ ਰੱਖ ਗਈ ਸੀ ਕਿ ਹੱਥ ਵਿੱਚ ਬੁਰੀ ਲਗਦੀ ਹੈ। ਉਸ ਵਿਚਾਰੀ ਦੇ ਤਿੰਨ ਚਾਰ ਰੁਪਏ ਦੇ ਲੌਂਗ ਲੈਚੀਆਂ ਤੇ ਪੱਚੀ ਤੀਹ ਰੁਪਏ ਦੀ ਚੁੰਨੀ ਜਾਂਦੀ ਰਹੀ।

# ਤੁਹਾਡੇ ਹੁੰਗਾਰੇ

- ਆਪ ਜੀ ਦੇ ਰਸਾਲੇ ਤਰਕਸ਼ੀਲ ਨੇ ਮੇਰੇ ਵਿੱਚ ਜੋ ਉਤਮ ਤਬਦੀਲੀਆਂ ਲਿਆਂਦੀਆਂ ਹਨ, ਉਹ ਮੇਰੇ ਲਈ ਅਤਿ ਲਾਭਕਾਰੀ ਸਿੱਧ ਹੋਈਆਂ। ਜੇ ਮੈਂ ਵੇਲੇ ਸਿਰ 'ਤਰਕਸ਼ੀਲ' ਦੇ ਘੇਰੇ ਵਿੱਚ ਨਾ ਆਉਂਦਾ ਤਾਂ ਦੁਨੀਆਂ ਦੇ ਰੱਬ ਵਿੱਚ ਅੰਨ੍ਹੇਵਾਹ ਵਿਸ਼ਵਾਸ ਕਰਨ ਵਾਲੇ ਲੋਕਾਂ ਦੀ ਗਿਣਤੀ ਵਿੱਚ ਵਾਧਾ ਕਰਦਾ ਅਤੇ ਚੰਗਾ ਪੜ੍ਹ ਲਿਖ ਕੇ ਵੀ ਆਪਣੀ ਮਾਨਸਿਕ ਜਹਾਲਤ ਦਾ ਵਿਖਾਵਾ ਕਰਦਾ।

ਮੈਗਜ਼ੀਨ ਲਈ ਦੋ ਸੁਝਾਅ ਹਨ। ਇੱਕ ਤਾਂ ਇਸ ਦੇ ਆਰੰਭਿਕ ਪੰਨਿਆਂ ਉਪਰ ਤਤਕਰਾ ਹੋਣਾ ਚਾਹੀਦਾ ਹੈ। ਦੂਸਰਾ ਮੁੱਖ ਲੇਖਾਂ/ਰਚਨਾਵਾਂ ਦੇ ਰਚਨਾਕਾਰਾਂ ਦੇ ਨਾਲ ਉਹਨਾਂ ਦੀ ਵਿੱਦਿਅਕ ਯੋਗਤਾ ਵੀ ਛਾਪੀ ਜਾਵੇ ਅਤੇ ਸਬੰਧਤ ਵਿਸ਼ੇ ਸਬੰਧੀ ਅਧਿਕ ਜਾਣਕਾਰੀ ਹਾਸਲ ਕਰਨ ਲਈ ਕੁਝ ਕਿਤਾਬਾਂ ਦੀ ਸੂਚੀ ਹੋਣੀ ਚਾਹੀਦੀ ਹੈ।

*ਅਮਰਜੀਤ ਸਿੰਘ,*
*ਪਾਲਦੀ, ਜਿਲ੍ਹਾ ਹੁਸ਼ਿਆਰਪੁਰ*

- ਦੋ ਮਹੀਨੇ ਉਡੀਕ ਕਰਨ ਬਾਅਦ ਤਰਕਸ਼ੀਲ ਪ੍ਰਾਪਤ ਕੀਤਾ ਅਤੇ ਉਸੇ ਦਿਨ ਸਾਰਾ ਪੜ੍ਹ ਮਾਰਿਆ। 'ਪਿੰਡ ਦੀ ਸੱਥ 'ਚੋਂ' ਵਾਲਾ ਆਰਟੀਕਲ ਇੱਕ ਇਕੱਠ ਨੂੰ ਪੜ੍ਹਕੇ ਸੁਣਾਇਆ ਅਤੇ ਉਹਨਾਂ ਨੂੰ ਤਰਕਸ਼ੀਲਤਾ ਤੋਂ ਜਾਣੂੰ ਕਰਵਾਇਆ। ਹੱਡਬੀਤੀਆਂ ਜੱਗਬੀਤੀਆਂ ਅਤੇ ਅਜਿਹੀਆਂ ਹੋਰ ਘਟਨਾਵਾਂ ਲੋਕ ਬਹੁਤ ਪ੍ਰਭਾਵਿਤ ਹੁੰਦੇ ਹਨ। ਅਜਿਹੀਆਂ ਘਟਨਾਵਾਂ ਵਧੇਰੇ ਛਾਪ ਦਿਆ ਕਰੋ।

*ਗੁਰਮੇਲ ਸਿੰਘ,*
*ਸ਼ਾਮ ਨਗਰ, ਅੰਮ੍ਰਿਤਸਰ*

- ਤਰਕਸ਼ੀਲ ਦਾ ਮਈ-ਜੂਨ ਅੰਕ ਪੜ੍ਹਿਆ। 'ਕੀ ਮਨੁੱਖ ਫੈਕਟਰੀਆਂ 'ਚ ਬਣਨਗੇ' ਅਤੇ 'ਤੰਬਾਕੂਨੋਸ਼ੀ-ਮਾੜੇ ਪੱਖ' ਲੇਖ ਗਿਆਨ ਵਧਾਊ ਸੀ। ਸੁਸਾਇਟੀ ਨੂੰ ਨੌਜਵਾਨਾਂ ਵਿੱਚ ਫੈਲ ਰਹੀ ਨਸ਼ਿਆਂ ਦੀ ਬਿਮਾਰੀ ਵੱਲ ਵੀ ਛੇਤੀ ਤੋਂ ਛੇਤੀ ਧਿਆਨ ਦੇਣਾ ਚਾਹੀਦਾ ਹੈ।

*ਤਲਵਿੰਦਰ ਸਿੰਘ, ਰਾਜਿੰਦਰ ਸਿੰਘ,*
*ਅਮਰਜੀਤ ਨੰਗਲ (ਮੋਗਾ)*

- ਜੁਲਾਈ-ਅਗਸਤ ਅੰਕ ਪੜ੍ਹਿਆ। 'ਦਵਾਈ ਵਰਤੋ ਪਰ ਸੰਭਲ ਕੇ' ਅਤੇ 'ਪੂਛਲ ਤਾਰਿਆਂ ਦਾ ਜਨਮ-ਸਥਾਨ' ਲੇਖਾਂ ਵਿੱਚ ਰੌਚਕ ਜਾਣਕਾਰੀ ਸੀ। ਬਲਰਾਜ ਚੀਮਾ ਨਾਲ ਮੁਲਾਕਾਤ ਵੀ ਗਿਆਨ ਵਧਾਊ ਸੀ।

*ਜਗਜੀਤ ਸਿੰਘ ਲੱਖੀ, ਸਾਹਨੇਵਾਲ (ਲੁਧਿਆਣਾ)*

- ਆਪਦੇ ਰਸਾਲੇ ਵਿਚਲੀਆਂ ਰਚਨਾਵਾਂ ਸ਼ਲਾਘਾਯੋਗ ਹੁੰਦੀਆਂ ਹਨ। ਨਵੇਂ ਨਾਟਕ ਛਾਪਿਆ ਕਰੋ। ਜੁਲਾਈ-ਅਗਸਤ ਅੰਕ ਵਿੱਚ ਮਾਨਸਿਕ ਰੋਗਾਂ ਸਬੰਧੀ ਜਾਣਕਾਰੀ ਬਹੁਤ ਹੀ ਗਿਆਨਵਧਾਊ ਸੀ। ਅਜਿਹੇ ਲੇਖ ਅਖਬਾਰਾਂ ਵਿੱਚ ਵੀ ਭੇਜਿਆ ਕਰੋ।

*ਰਾਜਪਾਲ ਸਿੰਘ ਬਰਾੜ (ਗੋਗੋਆਣੀ),*
*ਅਵਤਾਰ ਸਿੰਘ ਸੇਖੋਂ (ਬਠਿੰਡਾ)*

- ਜੁਲਾਈ-ਅਗਸਤ ਅੰਕ 'ਸਾਧ ਦੀ ਚਲਾਕੀ', 'ਪਿੰਡ ਦੀ ਸੱਥ 'ਚੋਂ' ਅਤੇ ਮਿਰਗੀ ਦੇ ਦੌਰਿਆਂ ਬਾਰੇ ਜਾਣਕਾਰੀ ਗਿਆਨ ਵਧਾਊ ਸੀ। ਜੇਕਰ ਤਰਕਸ਼ੀਲ ਲਹਿਰ ਇਸ ਤਰ੍ਹਾਂ ਹੀ ਚਾਨਣ ਵੰਡਦੀ ਰਹੀ ਤਾਂ ਸਾਡੇ ਸਮਾਜ ਦਾ ਭਵਿੱਖ ਰੌਸ਼ਨ ਹੈ।

*ਸੰਤੋਖ ਸਿੰਘ ਗਿੱਲ (ਮੋਗਾ)*

- ਤੁਹਾਡੀ ਸੰਸਥਾ ਵੱਲੋਂ ਛਪਦਾ ਮੈਗਜ਼ੀਨ 'ਤਰਕਸ਼ੀਲ' ਪੜ੍ਹਿਆ। ਪੜ੍ਹਕੇ ਖੁਸ਼ੀ ਹੋਈ ਕਿ ਤੁਸੀਂ ਸਮਾਜ ਵਿੱਚ ਵਾਪਰਦੀਆਂ ਅੰਧਕਾਰਮਈ ਘਟਨਾਵਾਂ ਅਤੇ ਅੰਧਵਿਸ਼ਵਾਸਾਂ ਨੂੰ ਖਤਮ ਕਰਨ ਲਈ ਵਿਗਿਆਨਕ ਚੇਤਨਾ ਪੈਦਾ ਕਰਨ ਲਈ ਵਚਨਬੱਧ ਹੋ। ਤੁਸੀਂ ਮੈਨੂੰ ਵੀ ਆਪਣੇ ਕਾਰਜ ਵਿੱਚ ਸ਼ਾਮਲ ਕਰੋ।

*ਨਰਾਤਾ ਰਾਮ ਬਡਵਰ ਇ। ਥ।*
*ਖੁਰਾਨਾ ਰੋਡ, ਕੈਥਲ (ਹਰਿਆਣਾ)*

- ਪਹਿਲੀ ਵਾਰ ਤਰਕਸ਼ੀਲ ਅਪ੍ਰੈਲ ੧੯੯੭ ਵਿੱਚ ਪੜ੍ਹਿਆ ਤਾਂ ਪਤਾ ਲੱਗਾ ਕਿ ਪੰਜਾਬੀ ਵਿਚ ਵੀ ਕੋਈ ਵਿਗਿਆਨਕ ਮੈਗਜ਼ੀਨ ਨਿਕਲਦਾ ਹੈ। ਇਸ ਮੈਗਜ਼ੀਨ ਦੇ ਵਧੇਰੇ ਤੋਂ ਵਧੇਰੇ ਪਾਠਕ ਬਣਾ ਕੇ ਅਗਿਆਨਤਾ ਦੂਰ ਕਰੋ।

*ਗੁਰਮੀਤ ਚੌਹਾਨ, ਗੱਗੜਪੁਰ (ਸੰਗਰੂਰ)*

- ਮਈ-ਜੂਨ ਅੰਕ ਬਹੁਤ ਹੀ ਜਾਣਕਾਰੀ ਭਰਪੂਰ ਸੀ। ਤਰਕਸ਼ੀਲ ਜਿਸ ਤਰ੍ਹਾਂ ਬਾਬਿਆਂ ਦੇ ਪਾਖੰਡ ਨੰਗੇ ਕਰ ਰਹੇ ਹਨ, ਬਹੁਤ ਚੰਗਾ ਲਗਦਾ ਹੈ। ਮਿੰਨੀ ਕਹਾਣੀਆਂ, 'ਧਰਮੀ', 'ਰੱਖਣਹਾਰ', 'ਚੋਰੀ', 'ਬਾਂਦਰੀ ਵਾਲੇ ਬਾਬਾ ਜੀ' ਚੰਗੀਆਂ ਲੱਗੀਆਂ।

*ਰਾਜਿੰਦਰ ਸਿੰਘ (ਰੋਪੜ)*
*ਜਸਵਿੰਦਰ ਸਿੰਘ, ਬੁਢਲਾਡਾ (ਮਾਨਸਾ)*

- ਮਈ - ਜੂਨ ਅੰਕ ਵਿੱਚੋਂ ਚਰਨਦਾਸ ਸਿੱਧੂ ਨਲ ਮੁਲਾਕਾਤ ਗਿਆਨ ਵਧਾਊ ਸੀ। ਤੰਬਾਕੂਨੋਸ਼ੀ ਦੀ ਤਰ੍ਹਾਂ ਸ਼ਰਾਬ ਬਾਰੇ ਵੀ ਛਾਪੋ। 'ਕੀ ਮਨੁੱਖ ਵੀ ਹੁਣ ਫੈਕਟਰੀਆਂ 'ਚ ਬਣਨਗੇ' ਗਿਆਨ ਭਰਪੂਰ ਸੀ। 'ਤੁਸੀਂ ਕੀ ਜਾਣਦੇ ਹੋ' ਮੁਕਾਬਲਾ ਸ਼ੁਰੂ ਕਰਕੇ ਚੰਗਾ ਕੀਤਾ ਹੈ।

*ਜਗਦੀਸ਼ ਭਾਗੀਵਾਂਦਰ,*
*ਓਂਕਾਰ ਚਾਹਲਪੁਰੀ, ਚਾਹਲਪੁਰ (ਗੜ੍ਹਸ਼ੰਕਰ)*



- ਜੁਲਾਈ-ਅਗਸਤ ਅੰਕ ਪੜ੍ਹਿਆ। 'ਮਾਨਸਿਕ ਬਿਮਾਰੀਆਂ-ਮੁਢਲੀ ਜਾਣਕਾਰੀ', 'ਵਿਗਿਆਨਕ ਗਿਆਨ ਸ਼ਾਸਤਰ' ਅਤੇ ਗੀਤ 'ਸਾਧ ਚੇਲਿਆਂ ਦੀ ਵਾਰਤਾਲਾਪ' ਚੰਗੀ ਸੀ। ਬਲਰਾਜ ਚੀਮਾ ਨਾਲ ਮੁਲਾਕਾਤ ਵਧੀਆ ਸੀ।

*ਸੰਤੋਖ ਸੁੱਖਾ, ਕੰਧੋਲਾ (ਰੋਪੜ),*
*ਭੁਪਿੰਦਰ ਸਿੰਘ ਚਾਨੀ, ਬਰਗਾੜੀ (ਫਰੀਦਕੋਟ)*

- ਮੈਂ ਪ੍ਰੋਡਕਸ਼ਨ ਇੰਜੀਨੀਅਰਿੰਗ ਦਾ ਵਿਦਿਆਰਥੀ ਹਾਂ। ਤਰਕਸ਼ੀਲ ਸੁਸਾਇਟੀ ਦੀਆਂ ਕਈ ਕਿਤਾਬਾਂ ਪੜ੍ਹੀਆਂ ਹਨ। ਹੈਰਾਨੀ ਹੁੰਦੀ ਹੈ ਕਿ ਬਹੁਤ ਸਾਰੇ ਵਿਗਿਆਨ ਦੇ ਵਿਦਿਆਰਥੀ ਵੀ ਅੰਧਵਿਸ਼ਵਾਸਾਂ ਵਿੱਚ ਫਸੇ ਹੋਏ ਹਨ। ਮੈਨੂੰ ਉਮੀਦ ਹੈ ਕਿ ਆਪ ਵੱਲੋਂ ਕੀਤਾ ਜਾ ਰਿਹਾ ਉਪਰਾਲਾ ਦੇਸ਼ ਦੀ ਤਰੱਕੀ ਵਿੱਚ ਪਈਆਂ ਰੁਕਾਵਟਾਂ ਨੂੰ ਦੂਰ ਕਰੇਗਾ।

*ਦੀਪਕ ਨਾਗਪਾਲ, ਹਰਦਿਆਲ ਨਗਰ (ਜੈਤੋ)*

- ਮਈ ਜੂਨ ਅੰਕ ਪਸੰਦ ਆਇਆ। ਮੈਗਜ਼ੀਨ ਨੂੰ ਮਾਸਕ ਕਰਨਾ ਚਾਹੀਦਾਹੈ। ਹੱਡ-ਬੀਤੀਆਂ ਜੱਗ ਬੀਤੀਆਂ ਕਾਲਮ ਪ੍ਰਭਾਵਸ਼ਾਲੀ ਹੈ। ਸਰਗਰਮੀ ਰਿਪੋਰਟਾਂ ਨੂੰ ਸੰਖੇਪ ਵਿੱਚ ਛਾਪਣਾ ਚੰਗਾ ਉਪਰਾਲਾ ਹੈ।

*ਤਿਰਲੋਚਨ ਬਰਾੜ ਲਧਾਈਕੇ (ਮੋਗਾ)*

- ਤਰਕਸ਼ੀਲ ਮੈਗਜ਼ੀਨ ਵਿੱਚ ਅਖਬਾਰਾਂ ਵਿੱਚ ਛਪਦੇ ਲੇਖਾਂ ਤੋਂ ਵੱਖਰੀ ਕਿਸਮ ਦੇ ਲੇਖ ਹੋਣੇ ਚਾਹੀਦੇ ਹਨ ਤਾਂ ਕਿ ਲੋਕਾਂ ਵਿੱਚ ਸੋਚ ਦਾ ਸੰਦੇਸ਼ ਦਿਮਾਗ ਤੱਕ ਅਸਰ ਕਰ ਸਕੇ। ਹਰੇਕ ਸਾਧ ਸੰਤ ਕਿਸੇ ਨਾ ਕਿਸੇ ਤਰ੍ਹਾਂ, ਧਰਮ ਦਾ ਪ੍ਰਚਾਰ ਅਤੇ ਰੱਬ ਦੀ ਭਗਤੀ ਦਾ ਪਾਖੰਡ ਕਰਕੇ ਲੋਕਾਂ ਵਿੱਚ ਆਪਣਾ ਸਤਿਕਾਰ ਬਣਾਉਂਦੇ ਹਨ। ਲੋਕਾਂ ਵਿੱਚ ਇਹ ਹਿੰਮਤ ਨਹੀਂ ਹੈ ਕਿ ਉਹ ਸਾਧਾਂ ਸੰਤਾਂ ਦੇ ਅੰਦਰ ਖਾਤੇ ਕੀਤੇ ਜਾਂਦੇ ਕੁਕਰਮਾਂ ਦਾ ਪਰਦਾਫਾਸ਼ ਕਰ ਸਕਣ।

*ਆਤਮਾ ਸਿੰਘ ਰੱਤੋਕੇ,*
*ਰੇਲ ਵਿਹਾਰ (ਅੰਬਾਲਾ ਕੈਂਟ)*

- ਜੁਲਾਈ ਅਗਸਤ ਅੰਕ ਵਿੱਚ 'ਵਿਗਿਆਨਕ ਗਿਆਨ ਸ਼ਾਸਤਰ', 'ਮਾਨਸਿਕ ਬਿਮਾਰੀਆਂ-ਮੁਢਲੀ ਜਾਣਕਾਰੀ' ਅਤੇ ਦਵਾਈਆਂ ਦੀ ਵਰਤੋਂ ਬਾਰੇ ਲੇਖ ਸ਼ਲਾਘਾਯੋਗ ਸਨ। 'ਸਾਧ ਚੇਲਿਆਂ ਦੇ ਵਾਰਤਾਲਾਪ' ਕਾਵਿ ਵਿਅੰਗ ਦਿਲਚਸਪ ਢੰਗ ਨਾਲ ਸਾਧਾਂ ਦੀ ਪੋਲ ਖੋਲ੍ਹਦੇ ਸਨ। ਤਰਕਸ਼ੀਲ ਭਵਨ ਦੀ ਉਸਾਰੀ ਢੁਕਵਾਂ ਅਤੇ ਅਤੀ ਲੋੜੀਂਦਾ ਕੰਮ ਸ਼ੁਰੂ ਕਰਕੇ ਸੁਸਾਇਟੀ ਨੇ ਚੰਗਾ ਉਪਰਾਲਾ ਕੀਤਾ ਹੈ।

*ਜਗਦੇਵ ਸਿੰਘ ਜੱਗਾ ਅਤੇ ਦੋਸਤ,*
*ਪਿੰਡ ਤੇ ਡਾਕ : ਮਕਸੂਦੜਾ (ਲੁਧਿਆਣਾ)*

ਮੈਂ ਤੀਸਰੀ ਕਲਾਸ ਵਿੱਚ ਪੜ੍ਹਦੀ ਹਾਂ। ਤਰਕਸ਼ੀਲ ਚੰਗਾ ਲਗਦਾ ਹੈ। ਭੁਪਿੰਦਰ ਸੰਧੂ ਦੀ ਕਵਿਤਾ ਬਹੁਤ ਵਧੀਆ ਸੀ। ਅਜਿਹੀਆਂ ਕਵਿਤਾਵਾਂ ਹੋਰ ਛਾਪਿਆ ਕਰੋ।

*ਮਨਪ੍ਰੀਤ ਕੌਰ 'ਫਕਰਸਰ'*
*ਸੁੱਖਾ ਸਿੰਘ ਵਾਲਾ*

- ਤਰਕਸ਼ੀਲ ਲੋਕਾਂ ਵਿੱਚੋਂ ਅਗਿਆਨਤਾ ਦਾ ਹਨੇਰਾ ਦੂਰ ਕਰ ਰਿਹਾ ਹੈ। ਤਰਕਸ਼ੀਲ ਬਣਨਾ ਮਾਣ ਵਾਲੀ ਗੱਲ ਹੈ। ਇੱਕ ਤਰਕਸ਼ੀਲ ਵਿਅਕਤੀ ਵੱਖਰੀ ਤਰ੍ਹਾਂ ਦੀ ਅਜ਼ਾਦੀ ਮਾਣਦਾ ਹੈ।

*ਕਰਮਜੀਤ ਸਿੰਘ ਬਬਲੂ,*
*ਤਲਵੰਡੀ ਮਾਧੋ (ਜਲੰਧਰ)*

- ਜੁਲਾਈ-ਅਗਸਤ ਅੰਕ ਸ਼ਲਾਘਾਯੋਗ ਸੀ। 'ਪਿੰਡ ਦੀ ਸੱਥ ਚੋਂ', ਤੇ ਕੇਸ ਰਿਪੋਰਟ 'ਜਦੋਂ ਭੂਤ ਨੇ ਸ਼ਰਤਾਂ ਰੱਖੀਆਂ' ਬੇਹੱਦ ਪਸੰਦ ਆਈਆਂ। ਕੰਧਾਲਾ ਜੱਟਾਂ ਦੇ ਮੇਲੇ ਤੇ ਬਹੁਤ ਕੁਝ ਨਵਾਂ ਵੇਖਣ ਨੂੰ ਮਿਲਿਆ। ਬਲਰਾਜ ਚੀਮਾ ਨਾਲੰ ਮੁਲਾਕਾਤ ਤੇ. ਡਾ. ਰਾਜਿੰਦਰਪਾਲ ਦੇ ਲੇਖ ਵਧੀਆ ਸਨ।

*ਰੁਪਿੰਦਰ ਸਿੰਘ ਧਰੌੜ (ਲੁਧਿਆਣਾ)*
*ਅਮਨਦੀਪ ਕੌਰ ਮਿੰਨੀ,*
*ਸੁਖਪ੍ਰੀਤ ਕੌਰ ਸੁੱਖੀ, ਪਾਤੜਾਂ (ਪਟਿਆਲਾ)*

-ਚਰਨਦਾਸ ਸਿੱਧੂ ਨਾਲ ਮੁਲਾਕਾਤ ਤੇ ਖੁਸ਼ਵੰਤ ਬਰਗਾੜੀ ਦਾ ਲੇਖ ਚੰਗੇ ਲੱਗੇ। ਬੱਚਿਆਂ ਲਈ ਕਾਲਮ ਸ਼ੁਰੂ ਕਰਕੇ ਚੰਗਾ ਉੱਦਮ ਕੀਤਾ ਹੈ।

*ਰਾਜਿੰਦਰ ਜੱਸਲ,*
*ਕੋਟਕਪੂਰਾ*

- ਜੁਲਾਈ ਅਗਸਤ ਦਾ ਅੰਕ ਬਹੁਤ ਵਧੀਆ ਲੱਗਾ ਜਿਸ ਵਿੱਚ 'ਵਿਗਿਆਨਕ ਗਿਆਨ ਸ਼ਾਸਤਰ', 'ਪੂਛਲ ਤਾਰਿਆਂ ਦਾ ਜਨਮ ਸਥਾਨ' 'ਦਵਾਈਆਂ ਦੀ ਵਰਤੋਂ ਤੇ ਸੰਭਾਲ' ਅਤੇ ਬਿਮਾਰੀਆਂ ਬਾਰੇ ਮੁਢਲੀ ਜਾਣਕਾਰੀ ਸਮਾਜਿਕ ਅਧਾਰ ਤੇ ਬਹੁਤ ਚੰਗੀਆਂ ਰਚਨਾਵਾਂ ਸਨ ਜੋ ਇਸ ਸਮੇਂ ਬਹੁਤ ਲਾਭਦਾਇਕ ਹਨ।

*ਨਰੇਸ਼ ਲੂਣਾ*

ਜਿਵੇਂ ਤੁਸੀ ਸਰਗਰਮੀਆਂ ਕਾਲਮ ਛਾਪਦੇ ਹੋ ਇਸੇ ਤਰ੍ਹਾਂ ਆਉਣ ਵਾਲੀਆਂ ਸਰਗਰਮੀਆਂ ਬਾਬਤ ਵੀ ਦੱਸਦੇ ਰਿਹਾ ਕਰੋ ਤਾਂ ਜੋ ਉਹਨਾਂ ਵਿੱਚ ਸ਼ਮੂਲੀਅਤ ਕੀਤੀ ਜਾ ਸਕਿਆ ਕਰੇ।

*ਅਵਤਾਰ ਨਿਮਾਣਾ*
*ਪਿੰਡ ਘੁੰਮਣ (ਨਵਾਂ ਸ਼ਹਿਰ)*

(ਅਜਿਹੇ ਸੁਝਾਅ ਕੁਝ ਹੋਰ ਪਾਠਕਾਂ ਵਲੋਂ ਵੀ ਆਏ ਹਨ ਪਰ ਇਸਨੂੰ ਅਮਲੀ ਤੌਰ ਤੇ ਲਾਗੂ ਕਰਨਾ ਕਾਫੀ ਮੁਸ਼ਕਿਲ ਹੈ ਕਿਉਕਿ ਮੈਗਜ਼ੀਨ ਦੋ-ਮਾਸਿਕ ਹੈ ਅਤੇ ਅਕਸਰ ਇਕਾਈਆਂ ਵਲੋਂ ਆਪਣੀਆਂ ਸਰਗਰਮੀਆਂ ਐਨਾ ਪਹਿਲਾਂ ਤਹਿ ਨਹੀਂ ਹੁੰਦੀਆਂ ਕਿ ਮੈਗਜ਼ੀਨ ਵਿੱਚ ਉਨ੍ਹਾਂ ਦੀ ਸੂਚਨਾ ਛਪ ਸਕੇ। ਫਿਰ ਵੀ ਅਸੀਂ ਕੋਸ਼ਿਸ ਕਰਾਂਗੇ ਕਿ ਜਿੰਨਾ ਕੁ ਸੰਭਵ ਹੋਵੇ ਇਸਨੂੰ ਲਾਗੂ ਕੀਤਾ ਜਾਵੇ। - ਸੰ. ਬੋਰਡ)

# ਤੁਸੀਂ ਕੀ ਜਾਣਦੇ ਸੀ

ਤੁਸੀਂ ਕੀ ਜਾਣਦੇ ਹੋ ?' ਤਹਿਤ ਪੁੱਛੇ ਗਏ ਪ੍ਰਸ਼ਨਾਂ ਦੇ ਇਸ ਵਾਰ ਕਾਫ਼ੀ ਬੱਚਿਆਂ ਨੇ ਉਤਰ ਭੇਜੇ ਹਨ। ਇਨ੍ਹਾਂ ਵਿੱਚੋਂ ਰਾਮਪੁਰਾ ਫੂਲ ਤੋਂ ਆਸ਼ੀਸ਼ ਬਾਹੀਆ ਦੇ ਸਾਰੇ ਉਤਰ ਠੀਕ ਹਨ। ਹੋਰ ਜਿੰਨ੍ਹਾਂ ਬੱਚਿਆਂ ਨੇ ਘੱਟੋ-ਘੱਟ 6 ਸਵਾਲਾਂ ਦਾ ਠੀਕ ਜਵਾਬ ਦਿੱਤਾ ਹੈ ਉਨ੍ਹਾਂ ਦੇ ਨਾਮ ਮੈਗਜ਼ੀਨ ਵਿੱਚ ਛਾਪੇ ਜਾ ਰਹੇ ਹਨ। ਇਨ੍ਹਾਂ ਵਿੱਚ ਪਹਿਲੇ 5 ਬੱਚਿਆਂ ਨੂੰ ਤਰਕਸ਼ੀਲ ਸੁਸਾਇਟੀ ਵੱਲੋਂ ਪ੍ਰਕਾਸ਼ਿਤ ਪੁਸਤਕ 'ਭੂਤਾਂ ਵਾਲੀ ਹਵੇਲੀ' ਇਨਾਮ ਵਜੋਂ ਭੇਜੀ ਜਾ ਰਹੀ ਹੈ।

ਕੁਝ ਪਾਠਕਾਂ ਵੱਲੋਂ ਪੁੱਛਿਆ ਗਿਆ ਹੈ ਕਿ ਕੀ ਉਤਰ 2 ਰੁਪਏ ਵਾਲੇ ਕੰਪੀਟੀਸ਼ਨ ਪੋਸਟ ਕਾਰਡ ਰਾਹੀਂ ਹੀ ਦਿੱਤੇ ਜਾਣ ? ਇਸ ਸਬੰਧੀ ਸੂਚਨਾ ਹੈ ਕਿ <u>ਤੁਸੀਂ ਕਿਸੇ ਵੀ ਸਧਾਰਣ ਪੋਸਟ ਕਾਰਡ ਜਾਂ ਲਿਫ਼ਾਫ਼ੇ ਰਾਹੀਂ ਉਤਰ ਭੇਜ ਸਕਦੇ ਹੋ।</u>

ਘੱਟੋ-ਘੱਟ 6 ਸਵਾਲਾਂ ਦੇ ਠੀਕ ਜਵਾਬ ਭੇਜਣ ਵਾਲੇ ਬੱਚੇ ਹਨ :

1. ਆਸ਼ੀਸ਼ ਬਾਹੀਆ, ਸ਼੍ਰੇਣੀ +1, ਰਾਮਪੁਰਾ ਫੂਲ (ਬਠਿੰਡਾ)
2. ਗੌਰਵ ਕਰਕਰਾ, ਸ਼੍ਰੇਣੀ ਨੌਵੀਂ, ਰਾਮਪੁਰਾ ਫੂਲ (ਬਠਿੰਡਾ)
3. ਰਜਨੀਸ਼ ਕੁਮਾਰ, ਸ਼ਾਹਕੋਟ (ਜਲੰਧਰ)
4. ਓਮ ਪ੍ਰਕਾਸ਼,ਸ਼੍ਰੇਣੀ ਨੌਵੀਂ, ਪਿੰਡ ਕਿੱਕਰ ਖੇੜਿਆ (ਫਿਰੋਜ਼ਪੁਰ)
5. ਸਨੇਹਪਾਲ ਸਿੰਘ, ਸ਼੍ਰੇਣੀ ਛੇਵੀਂ, (ਬਠਿੰਡਾ)
6. ਲਖਵਿੰਦਰ ਸਿੰਘ,ਸ਼੍ਰੇਣੀ ਦਸਵੀਂ,ਪਿੰਡ-ਮਕਸੂਦੜਾ(ਲੁਧਿਆਣਾ)
7. ਨਵਪ੍ਰੀਤ ਕੌਰ, ਸ਼੍ਰੇਣੀ ਅੱਠਵੀਂ, ਗਿੱਦੜਬਾਹਾ (ਮੁਕਤਸਰ)
8. ਰਾਜਵਿੰਦਰ ਰਾਜੀ, ਰਾਏਖਾਨਾ (ਬਠਿੰਡਾ)
9. ਜਗਜੀਤ ਸਿੰਘ ਮਾਨ,ਸ਼੍ਰੇਣੀ ਨੌਵੀਂ,ਪਿੰਡ ਮੌੜ ਖੁਰਦ (ਬਠਿੰਡਾ)

**ਸਵਾਲਾਂ ਦੇ ਠੀਕ ਉਤਰ ਹੇਠ ਲਿਖੇ ਅਨੁਸਾਰ ਹਨ।**

1. ਧਰਤੀ ਦੀ ਸਤ੍ਹਾ ਦੇ ਨੇੜੇ ਇੱਕ ਲਿਟਰ ਹਵਾ ਦਾ ਭਾਰ ਲੱਗਭਗ 1.29 ਗ੍ਰਾਮ ਹੁੰਦਾ ਹੈ।
2. ਰੇਡੀਅਮ ਦੀ ਖੋਜ ਮੈਡਮ ਮੇਰੀ ਕਿਊਰੀ ਨੇ ਕੀਤੀ ਸੀ।
3. ਲੱਕੜੀ ਦਾ ਉਹ ਪ੍ਰਾਚੀਨ ਸੰਦ ਜਿਸ ਵਿੱਚ ਕਾਰਬਨ-14 ਦੀ ਮਾਤਰਾ ਇਸਦੀ ਆਮ ਮਾਤਰਾ ਦਾ 1/8 ਹੈ ਲਗਭਗ 23200 ਸਾਲ ਪੁਰਾਣਾ ਹੋਵੇਗਾ।
4. ਮਨੁੱਖੀ ਦਿਮਾਗ ਦਾ ਅਕਾਰ 1400-1450 ਘਣ ਸੈ. ਮੀ. ਹੁੰਦਾ ਹੈ।
5. ਮੰਗਲ ਗ੍ਰਹਿ ਉਤੇ ਦਿਨ ਅਤੇ ਰਾਤ ਦਾ ਕੁਲ ਸਮਾਂ 24 ਘੰਟੇ 37 ਮਿੰਟ ਹੁੰਦਾ ਹੈ।
6. ਖੇਤਰਫਲ ਦੇ ਪੱਖੋਂ ਭਾਰਤ ਦਾ ਸਭ ਤੋਂ ਵੱਡਾ ਸੂਬਾ ਮੱਧ ਪ੍ਰਦੇਸ਼ ਹੈ।
7. ਖ਼ੂਨ ਦੀ ਘਾਟ ਪੂਰੀ ਕਰਨ ਲਈ ਲੋਹਾ (Iron) ਲਿਆ ਜਾਂਦਾ ਹੈ ਕਿਉਂਕਿ ਇਹ ਖ਼ੂਨ ਵਿਚਲੇ ਪਦਾਰਥ ਹੀਮੋਗਲੋਬਿਨ ਦਾ ਜਰੂਰੀ ਭਾਗ ਹੁੰਦਾ ਹੈ।
8. ਜਦੋਂ ਅਸੀਂ ਸਾਹ ਲੈਂਦੇ ਹਾਂ ਤਾਂ ਅੰਦਰ ਲਿਜਾਈ ਜਾਂਦੀ ਹਵਾ ਦੀ ਕੇਵਲ 4% ਆਕਸੀਜਨ ਹੀ ਵਰਤੀ ਜਾਂਦੀ ਹੈ। ਬਾਹਰ ਆ ਰਹੀ ਹਵਾ ਵਿੱਚ ਲਗਭਗ 17% ਆਕਸੀਜਨ ਹੁੰਦੀ ਹੈ।
9. ਸਰੀਰ ਉਪਰ ਮਹੁਕੇ ਇੱਕ ਵਾਇਰਸ ਕਾਰਨ ਹੁੰਦੇ ਹਨ ਜਿਸਦਾ ਨਾਮ Human Papilloma Virus ਹੈ।
10. ਤਰਕਸ਼ੀਲ ਮੈਗਜ਼ੀਨ ਦਾ ਪ੍ਰਕਾਸ਼ਨ ਮਈ-86 ਵਿੱਚ ਸ਼ੁਰੂ ਹੋਇਆ।

# ਤੁਸੀਂ ਕੀ ਜਾਣਦੇ ਹੋ

1. ਧਰਤੀ ਤੋਂ ਚੰਦਰਮਾ ਕਿੰਨੇ ਕਿਲੋਮੀਟਰ ਦੂਰ ਹੈ ?
2. ਦੁਨੀਆਂ ਦੀ ਸਭ ਤੋਂ ਉਚੀ ਚੋਟੀ ਐਵਰੈਸਟ ਦੀ ਉਚਾਈ ਕਿੰਨੀ ਹੈ ਅਤੇ ਇਹ ਕਿਸ ਦੇਸ਼ ਵਿੱਚ ਹੈ ?
3. ਭੁਚਾਲਾਂ ਦੀ ਮਿਣਤੀ ਕਰਨ ਵਾਲੇ ਯੰਤਰ ਦਾ ਕੀ ਨਾਮ ਹੈ ?
4. ਏਡਜ਼ (AIDS) ਦਾ ਪੂਰਾ ਨਾਮ ਕੀ ਹੈ ਅਤੇ ਇਸ ਨਾਮ ਤੋਂ ਬਿਮਾਰੀ ਦੇ ਕੀ ਅਰਥ ਨਿਕਲਦੇ ਹਨ ?
5. ਟੈਲੀਵਿਜ਼ਨ ਦੀ ਕਾਢ ਕਿਸ ਨੇ ਕੱਢੀ ਸੀ ?
6. ਕੀਮਤੀ ਰਤਨ ਨੀਲਮ(Sapphire) ਅਤੇ ਲਾਲ (Ruby) ਰਸਾਇਣਕ ਤੌਰ ਤੇ ਕੀ ਹੁੰਦੇ ਹਨ।
7. ਸਾਡੇ ਕੰਨ ਕਿੰਨੀ ਆਵ੍ਰਿਤੀ (Frequency) ਦੀ ਆਵਾਜ਼ ਨੂੰ ਸੁਣ ਸਕਦੇ ਹਨ ?
8. ਮਨੁੱਖ ਨੇ ਸਭ ਤੋਂ ਪਹਿਲਾਂ ਕਿਸ ਧਾਤ ਦੀ ਵਰਤੋਂ ਸ਼ੁਰੂ ਕੀਤੀ ?
9. ਠੋਸ ਕਾਰਬਨ ਡਾਇਆਕਸਾਈਡ ਨੂੰ ਖੁਸ਼ਕ ਬਰਫ਼ ਆਖਦੇ ਹਨ ? ਭਲਾ ਕਾਰਬਨ ਡਾਇਆਕਸਾਈਡ ਨੂੰ ਕਿੰਨੇ ਡਿਗਰੀ ਤੱਕ ਠੰਢਾ ਕਰਨ ਤੇ ਇਹ ਠੋਸ ਅਵਸਥਾ ਵਿੱਚ ਤਬਦੀਲ ਹੁੰਦੀ ਹੈ ?
10. ਕਿਹੜੇ ਤੱਤ ਨੂੰ ਹਵਾ ਵਿੱਚ ਰੱਖਣ ਤੇ ਆਪਣੇ ਆਪ ਅੱਗ ਲੱਗ ਜਾਂਦੀ ਹੈ ?

? ? ? ? ? ? ? ? ? ? ?





# ਤਰਕਸ਼ੀਲ ਭਵਨ ਲਈ ਸਹਾਇਤਾ

| | |
|---|---|
| **ਸ਼੍ਰੀ ਦਲਬੀਰ ਸਿੰਘ ਰਾਹੀਂ ਪ੍ਰਾਪਤ ਸਹਾਇਤਾ :** | |
| 1. ਸ਼੍ਰੀ ਸੁਰਜੀਤ ਸਿੰਘ S/o ਸ਼੍ਰੀ ਬੱਗਾ ਸਿੰਘ, VPO ਬਾੜੇਵਾਲ, ਲੁਧਿਆਣਾ | 2500 /- |
| 2. ਸ਼੍ਰੀ ਤਰਲੋਚਨ ਸਿੰਘ S/o ਸ਼੍ਰੀ ਬਾਬੂ ਰਾਮ, VPO ਦੋਰਾਹਾ, ਲੁਧਿਆਣਾ | 1100 /- |
| 3. ਸ਼੍ਰੀ ਗੁਰਦੀਪ ਸਿੰਘ S/o ਸ਼੍ਰੀ ਉਜਾਗਰ ਸਿੰਘ, ਪਿੰਡ : ਬਿਲਾਸਪੁਰ, ਲੁਧਿਆਣਾ | 1000 /- |
| 4. ਕਟਾਣੀ ਸਵੀਟਸ, 3-B, ਮੋਹਾਲੀ | 1000 /- |
| 5. ਦੋਰਾਹਾ ਆਰਟ ਪ੍ਰੈਸ, ਦੋਰਾਹਾ ਲੁਧਿਆਣਾ | 1000 /- |
| 6. ਸ਼੍ਰੀ ਰਾਜਵਿੰਦਰ ਸਿੰਘ, ਸਰਪੰਚ, VPO ਬੇਗੋਵਾਲ, ਤਹਿ.– ਪਾਇਲ, ਲੁਧਿਆਣਾ | 1000 /- |
| 7. ਸ਼੍ਰੀ ਸੁਖਵੰਤ ਸਿੰਘ ਪਾਇਲ, ਲੁਧਿਆਣਾ | 500 /- |
| 8. ਅਮਨਦੀਪ, C/o ਗਰੇਵਾਲ ਬੱਸ ਸਰਵਿਸ, ਜੀ. ਟੀ. ਰੋਡ, ਦੋਰਾਹਾ | 500 /- |
| 9. ਸ਼੍ਰੀ ਬਲਜਿੰਦਰ ਸਿੰਘ ਤੂਰ, ਜਵੱਦੀ ਕਲਾਂ ਲੁਧਿਆਣਾ | 500 /- |
| 10. ਸ਼੍ਰੀ ਕਰਮਜੀਤ ਸਿੰਘ, ਯੂਨੀਕ ਕੰਪਿਊਟਰ ਸਰਵਿਸ, ਲੁਧਿਆਣਾ | 500 /- |
| 11. ਸ਼੍ਰੀ ਭੁਪਿੰਦਰ ਮਾਂਗਟ, ਸੰਪਾਦਕ ਪੰਜ ਦਰਿਆ, VPO ਛੰਦੜਾਂ, ਲੁਧਿਆਣਾ | 500 /- |
| 12. ਸ਼੍ਰੀ ਤਰਲੋਕ ਸਿੰਘ, ਗੁਰਕਿਰਪਾਲ ਸਿੰਘ, ਕ੍ਰਿਪਾਲ ਪ੍ਰੋਵੀਸ਼ਨਲ ਸਟੋਰ, ਦੋਰਾਹਾ | 500 /- |
| 13. ਸ਼੍ਰੀ ਨਛੱਤਰ ਸਿੰਘ, ਡਿਪਟੀ ਡਾਇਰੈਕਟਰ ਸਮਾਜ ਭਲਾਈ ਵਿਭਾਗ, ਚੰਡੀਗੜ੍ਹ | 500 /- |
| 14. ਸ਼੍ਰੀ ਇੰਦਰ ਮੋਹਨ ਸਿੰਘ 874, ਜਵੱਦੀ ਕਲਾਂ, (ਲੁਧਿਆਣਾ) | 300 /- |
| 15. ਸ਼੍ਰੀ ਦਰਸ਼ਨ ਸਿੰਘ ਭੱਟੀ, VPO ਕੋਟ ਗੰਗੂ ਰਾਏ, (ਲੁਧਿਆਣਾ) | 100 /- |
| 16. ਟਿੰਕੂ ਕਰਿਆਨਾ ਸਟੋਰ, ਨੇੜੇ ਹਾਈ ਸਕੂਲ ਜਵੱਦੀ (ਲੁਧਿਆਣਾ) | 100 /- |
| **ਅਸ਼ੋਕ ਜੀ ਰਾਹੀਂ ਪ੍ਰਾਪਤ ਹੋਈ ਸਹਾਇਤਾ :** | |
| 17. ਸ਼੍ਰੀ ਅਜੀਤ ਸਿੰਘ, ਸ਼ਕਤੀ ਨਗਰ, ਫਗਵਾੜਾ | 5100 /- |
| 18. ਮਿ. ਵਾਲੀਆ, ਲੁਧਿਆਣਾ | 1100 /- |
| **ਦਫ਼ਤਰ 'ਚ ਆਈ ਸਹਾਇਤਾ :** | |
| 19. ਸ਼੍ਰੀ ਦਰਸ਼ਨ ਸਿੰਘ S/o ਸ਼੍ਰੀ ਬਖਤੌਰ ਸਿੰਘ, ਪਿੰਡ : ਰੱਬੋਂ ਉਚੀ, ਡਾਕ : ਬਾਬਰਪੁਰ, (ਲੁਧਿਆਣਾ) | 200 /- |
| 20. ਸ਼੍ਰੀ ਨਿਰਜੀਤ ਸਿੰਘ, ਪੰਪ ਆਪਰੇਟਰ, ਵਾਟਰ ਵਰਕਸ, ਪਿੰਡ – ਘੁੱਦਾ, ਜਿਲ੍ਹਾ – ਬਠਿੰਡਾ | 100 /- |
| **ਸ਼ਾਹਕੋਟ ਇਕਾਈ ਰਾਹੀਂ :** | |
| 21. ਸ਼੍ਰੀ ਸਾਹਿਬ ਸਿੰਘ S/o ਸ਼੍ਰੀ ਪਿਆਰਾ ਸਿੰਘ VPO ਬਾਹਮਣੀਆ, ਜਿਲਾ ਜਲੰਧਰ | 500 /- |
| **ਲੁਧਿਆਣਾ ਇਕਾਈ ਰਾਹੀਂ :** | |
| 22. ਸ਼੍ਰੀਮਤੀ ਸੁਰਿੰਦਰ ਕੌਰ, ਸੀਨੀਅਰ ਸਹਾਇਕ, ਡਿਪਟੀ ਡਾਇਰੈਕਟਰ ਤੇਲ ਬੀਜ, ਲੁਧਿਆਣਾ | 500 /- |
| 23. ਮਾਸਟਰ ਜਰਨੈਲ ਸਿੰਘ | 500 /- |
| 24. ਮਾਸਟਰ ਬਲਵੰਤ ਸਿੰਘ ਝਾਂਡੇ | 500 /- |
| 25. ਮਾਸਟਰ ਬਲਦੇਵ ਸਿੰਘ ਫੁਲਾਂਵਾਲ | 500 /- |
| 26. ਮਾਸਟਰ ਪਿਆਰਾ ਸਿੰਘ ਪਿੰਡ ਗਿੱਲ | 500 /- |
| 27. ਡਾ. ਹਰਬੰਸ ਸਿੰਘ, ਪ੍ਰਧਾਨ ਜਮਹੂਰੀ ਅਧਿਕਾਰ ਸਭਾ, ਲੁਧਿਆਣਾ | 500 /- |
| 28. ਸ਼੍ਰੀਮਤੀ ਅਮਰਜੀਤ ਕੌਰ, ਸ. ਹ. ਸ. ਦਾਦ | 500 /- |
| 29. ਮੁਹੱਲਾ ਅਮਰਪੁਰਾ, ਲੁਧਿਆਣਾ | 650 /- |
| 30. ਮਾਸਟਰ ਨਛੱਤਰ ਸਿੰਘ ਲਤਾਲਾ ਵੱਲੋਂ ਆਪਣੀ ਰਿਟਾਇਰਮੈਂਟ 'ਤੇ | 220 /- |




7-8-97 ਨੂੰ ਨਹਿਰੂ ਸਿਧਾਂਤ ਕੇਂਦਰ ਲੁਧਿਆਣਾ ਵਿਖੇ ਹੋਏ ਸੈਮੀਨਾਰ ਦੀਆਂ ਝਲਕੀਆਂ

*If Undelivered please return to :*

**Tarksheel**

59/11, Jawahar Nagar,
Ludhiana.

**BOOK POST**
(Printed Matter)

To..........................................

...............................................

...............................................

...............................................